# ਵਰਿਆਮ

ਤ੫ਵਾਂ ਸਾਲ

ਨਵੰਬਰ ੨੦੦੯




## ਪ੍ਰਕਾਸ਼ ਅਸਥਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਇਹ ਅਸਥਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਦੀ ਦਾ ਪ੍ਰਕਾਸ਼ ਅਸਥਾਨ ਹੈ। ਏਥੇ ਚੇਤਰ ਵਦੀ ਤੀਜ, ਸੰਮਤ ੧੯੪੬ ਬਿ. (੯ ਮਾਰਚ ੧੮੯੦ ਈ) ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਜੀਵਨ ਕੌਰ ਜੀ ਦੀ ਕੁੱਖੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਗਟੇ। ਏਸੇ ਅਸਥਾਨ ਤੇ ਕੱਤਕ ਸੁਦੀ ਇਕਾਦਸ਼ੀ, ਸੰਮਤ ੧੯੭੭ ਬਿਕਰਮੀ (੨੨ ਨਵੰਬਰ ੧੯੨੦ ਈ.) ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗ੍ਰਹਿ ਵਿਖੇ ਮਾਤਾ ਭੂਪਿੰਦਰ ਕੌਰ ਜੀ ਦੀ ਕੁੱਖੋਂ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਗਟੇ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਜਨਮ ਸਮੇਂ ਡੇਰੇ ਦੇ ਬਾਹਰ ਡਿਓਡੀ ਤੇ ੧੮੭੨ ਈ. ਤੋਂ ਅੰਗਰੇਜ਼ ਸਰਕਾਰ ਵੱਲੋਂ ਬਿਠਾਈ ਪੁਲਿਸ ਚੌਕੀ ਜਾਰੀ ਸੀ। ਇਸ ਤਰ੍ਹਾਂ ਦੋਨਾਂ ਸਤਿਗੁਰੂ ਜੀ ਦਾ ਜਨਮ ਭਗਵਾਨ ਕ੍ਰਿਸ਼ਨ ਜੀ ਵਾਗੂੰ ਬੰਦੀ ਗ੍ਰਹਿ ਵਾਲੀ ਅਵਸਥਾ ਵਿੱਚ ਹੋਇਆ।

20/-

# ਵਰਿਆਮ

ਨਵੰਬਰ - ੨੦੦੯
ਜਿਲਦ-੩੫
ਅੰਕ- ੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

ਸੰਪਾਦਕੀ

# ਵਰਿਆਮ ਦੇ ਪੈਂਤੀਵੇਂ ਜਨਮ ਦਿਵਸ ਤੇ

ਨਵੰਬਰ ਦਾ ਮਹੀਨਾ ਮੌਸਮ ਦੇ ਹਿਸਾਬ ਨਾਲ ਬਹੁਤ ਸੁਖਾਵਾਂ ਸਮਾਂ ਹੁੰਦਾ ਹੈ। ਗਰਮੀ ਹੱਟ ਚੁੱਕੀ ਹੁੰਦੀ ਹੈ ਪਰ ਸਖਤ ਸਰਦੀ ਆਰੰਭ ਨਹੀਂ ਹੋਈ ਹੁੰਦੀ। ਕਪੜੇ ਵੀ ਨਾ ਹਲਕੇ ਅਤੇ ਨਾ ਭਾਰੇ ਵਰਤੇ ਜਾਂਦੇ ਹਨ।

ਨਵੰਬਰ ਵਿਚ ਆਦਿ ਗੁਰੂ, ਬਾਬਾ ਨਾਨਕ ਦੇਵ ਜੀ ਦਾ ਗੁਰਪੁਰਬ ਵੀ ਮਨਾਇਆ ਜਾਂਦਾ ਹੈ, ਇਕ ਇਕ ਸ਼ਹਿਰ ਵਿਚ ਕਈ ਕਈ ਨਗਰ ਕੀਰਤਨ, ਲੰਗਰ ਅਤੇ ਰੌਸ਼ਨੀਆਂ ਦਾ ਸਿਲਸਿਲਾ ਚਲਦਾ ਹੈ। ਜੇ ਅਸੀਂ ਤਿਓਹਾਰਾਂ ਅਤੇ ਮਹਾਂਪੁਰਸ਼ਾਂ ਦੇ ਜਨਮ ਦਿਨਾਂ ਦੀ ਗਿਣਤੀ ਕਰਨ ਅਤੇ ਲਿਖਣ ਲਗ ਜਾਈਏ ਤਾਂ ਕਿਤੇ ਨਾ ਕਿਤੇ ਜ਼ਰੂਰ ਗਲਤੀ ਕਰਾਂਗੇ ਜਾਂ ਟਪਲਾ ਖਾ ਜਾਵਾਂਗੇ। ਇਨਸਾਨ ਦਾ ਸੁਭਾਅ ਹੈ ਕਿ ਇਹ ਆਪਣੇ ਇਸ਼ਟ ਗੁਰੂ ਮਹਾਂਪੁਰਸ਼ ਨੂੰ ਬਹੁਤ ਵੱਡਾ ਵੇਖਣਾ ਅਤੇ ਦਸਣਾ ਲੋਚਦਾ ਹੈ, ਰੱਬ ਦੇ ਬਰਾਬਰ ਹੀ। ਪਰ ਇਨਸਾਨ ਹੀ ਇਹ ਵੀ ਕਮਜ਼ੋਰੀ ਹੈ ਜਿਹੜੇ ਇਸ਼ਟ ਨੂੰ ਉਹ ਸਭ ਤੋਂ ਵੱਡਾ ਵੇਖਦਾ ਹੈ ਅਤੇ ਉਸ ਵਾਸਤੇ ਲੜਦਾ ਝਗੜਦਾ ਬਹਿਸਦਾ ਅਤੇ ਕਈ ਵਾਰ ਕਤਲ ਵੀ ਕਰਦਾ ਹੈ ਉਸੇ ਇਸ਼ਟ ਦੀ ਗਲ ਮੰਨਣ ਤੋਂ ਇਨਕਾਰੀ ਹੈ ਪਰ ਫੇਰ ਵੀ ਬੰਦਾ ਰੌਣਕ ਲਾਈ ਰਖਦਾ ਹੈ ਅਤੇ ਫੋਕਟ ਕਰਮਾਂ ਵਲ ਜ਼ਿਆਦਾ ਰੁਚਤ ਹੁੰਦਾ ਹੈ। ਉਂਞ ਇਹ ਇਨਸਾਨ ਹੀ ਹੈ ਜਿਸ ਨੇ ਉਸ ਸਮੇਂ ਤੋਂ ਜਦੋਂ ਸ਼ਬਦਾਂ ਵਾਸਤੇ ਲਿਖਤ ਵੀ ਨਹੀਂ ਸੀ ਹੋਂਦ ਵਿਚ ਆਈ ਇਸ ਢੋਲ ਢਮਕੇ ਰਾਹੀਂ ਇਤਿਹਾਸ ਦੀ ਲੜੀ ਨੂੰ ਜਾਰੀ ਰਖਿਆ ਹੈ।

ਇਸ ਨਵੰਬਰ ਮਹੀਨੇ (ਜਾਂ ਸਹੀ ਤੌਰ ਤੇ ਦੇਸੀ ਮੱਘਰ ਮਹੀਨੇ) ਹੀ ਨਾਮਧਾਰੀ ਸਿਲਸਿਲੇ ਦੇ ਸਿਖਰ ਵਰਤਮਾਨ ਰਹਿਨੁਮਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਦਿਨ ਹੁੰਦਾ ਹੈ। ਸਬਬ ਨਾਲ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰੂ ਕਾਲ ਦੀ ਅਧੀ ਸਦੀ ਨਾਮਧਾਰੀ ਸੰਸਾਰ ਮਨਾ ਰਿਹਾ ਹੈ ਤਾਂ ਇਸੇ ਮਹੀਨੇ ਹੀ ਉਨ੍ਹਾਂ ਦੇ ਨੱਬੇਵੇਂ ਸਾਲ ਵਿਚ ਪ੍ਰਵੇਸ਼ ਕਰਨ ਦੇ ਜਸ਼ਨ ਵੀ ਮਨਾ ਰਿਹਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਇਹਨਾਂ ਮਹਾਨ ਪੁਰਬਾਂ ਨੂੰ ਵਿਸ਼ੇਸ਼ ਤੌਰ ਤੇ ਯਾਦ ਅਤੇ ਉਜਾਗਰ ਕਰਨ ਦੀ ਜ਼ਿੰਮੇਵਾਰੀ ਵਰਿਆਮ ਨੇ ਆਪਣੇ ਆਪ ਆਪਣੇ ਉਤੇ ਓਟ ਲਈ ਹੋਈ ਹੈ।

ਐਨ ਇਕ ਸਾਲ ਪਹਿਲਾਂ ਸਤਿਗੁਰੂ ਜੀ ਦੀ ਸੋਭਾ ਵਿਚ ਇਕ ਵਿਸ਼ੇਸ਼ ਅੰਕ ਆਰਟ ਕਾਗਜ਼ ਅਤੇ ਰੰਗਦਾਰ ਤਸਵੀਰਾਂ ਅਤੇ ਅਤਿ ਉਤਮ ਸਾਹਿਤਕਾਰਾਂ ਦੇ ਲੇਖਾਂ ਨਾਲ ਸ਼ਿੰਗਾਰਿਆ ਪ੍ਰਕਾਸ਼ਤ ਹੋ ਸਕਿਆ ਸੀ ਜਿਸ ਦੀ ਸੋਭਾ ਅਤੇ ਸ਼ਾਬਾਸ਼ੀ ਅਜੇ ਤਕ ਵਰਿਆਮ ਨੂੰ ਸ਼ਬਦਾਂ ਰਾਹੀਂ ਪੁੱਜ ਰਹੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਗੁਰਗੱਦੀ ਦੇ ਆਸਣ ਨੂੰ ਸਸ਼ੋਭਿਤ ਕਰਨ ਦੇ ਪੰਜਾਹ ਸਾਲ ਇਸ ਸਤੰਬਰ ਨੂੰ ਪੂਰੇ ਹੋਏ ਸਨ। ਭਾਵੇਂ ਸਾਰਾ ਸਾਲ ਇਹ ਪੁਰਬ ਮਨਾਉਣ ਦੇ ਪ੍ਰੋਗਰਾਮ ਸਨ ਪਰ ਸਤਿਗੁਰੂ ਜੀ ਦੀ ਦੇਹ ਨੂੰ ਸਮੱਸਿਆ ਕਾਰਨ ਹਸਪਤਾਲ ਦਰਸ਼ਨ ਦੇਣ ਕਰ ਕੇ ਧਿਆਨ ਜਸ਼ਨਾਂ ਵਲੋਂ ਲਾਂਭੇ ਹੋ ਗਿਆ। ਐਨ ਮੌਕੇ ਤੇ ਹੀ ਵਰਿਆਮ ਦਾ ਵਿਸ਼ੇਸ਼ ਕੱਢਣ ਦਾ ਸੁੰਦਰ ਵਿਚਾਰ ਬਣਿਆ ਅਤੇ ਇਕ ਮਹੀਨੇ ਤੋਂ ਵੀ ਘੱਟ ਸਮੇਂ ਵਿਚ ਹੀ ਅਜਿਹਾ ਵਡਮੁੱਲਾ ਅੰਕ ਤਿਆਰ ਹੋ ਗਿਆ। ਨਾ ਕਿਸੇ ਨੂੰ ਸੂਚਨਾ ਨਾ ਮਾਇਆ ਦਾ ਪ੍ਰਬੰਧ ਨਾ ਮੰਗ ਇਸ਼ਤਿਹਾਰਾਂ ਦੀ ਪਰ ਕੰਨੋਂ ਕੰਨ ਖਬਰ ਨਿਕਲ ਗਈ ਅਤੇ ਸੰਗਤਾਂ ਨੇ ਕਮਾਲ ਕਰ ਦਿੱਤਾ। ਦਸਤਾਰ ਬੰਦੀ ਸਮਾਗਮ ਦੀ ਗੋਲਡਨ ਜੁਬਲੀ ਸਮਾਰੋਹ ੧੦ ਸਤੰਬਰ ੨੦੦੯ ਨੂੰ ਇਹ ਅੰਕ ਸ਼ਾਨ ਨਾਲ ਵਿਸ਼ੇਸ਼ ਸਮਾਗਮ ਤੇ ਸ੍ਰੀ ਭੈਣੀ ਸਾਹਿਬ ਰੀਲੀਜ਼ ਹੋਇਆ। ਆਮ ਤੌਰ ਤੇ ਨਵੰਬਰ 'ਚ ਆਉਣ ਵਾਲੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਜਾਂ ਜਨਮ ਪੁਰਬ ਤੇ ਅਸੀਂ ਵਿਸ਼ੇਸ਼ ਅੰਕ ਕਢਦੇ ਰਹੇ ਹਾਂ ਪਰ ਇਸ ਵਾਰ ਇਕ ਸਾਲ ਵਿਚ ਸਤਿਗੁਰਾਂ ਤੇ ਦੋ ਅਤੀ ਅਹਿਮ ਅੰਕ ਪ੍ਰਕਾਸ਼ਤ ਕਰਨ ਬਾਦ ਉਹਨਾਂ ਦੇ ਜਨਮ ਦਿਵਸ ਦੇ ਓਨਾ ਵੱਡਾ ਉਦਮ ਅਸੀਂ ਨਹੀਂ ਕਰ ਸਕੇ। ਸੋ ਨਵੰਬਰ

ਮਹੀਨੇ ਵਿਚ ਸਤਿਗੁਰੂ ਜੀ ਦੇ ਜਨਮ ਦਿਸ ਤੇ ਅਸੀਂ ਵਧਾਈਆਂ ਦਿੰਦੇ ਹਾਂ ਅਤੇ ਫਿਰ ਅਰਜ ਕਰਦੇ ਹਾਂ ਕਿ ਸਭ ਤੋਂ ਵੱਡਾ ਪੁਰਬ ਤਾਂ ਸਤਿਗੁਰਾਂ ਦੇ ਬਚਨਾਂ ਨੂੰ ਮੰਨਣਾ ਭਾਵ ਅਮਲੀ ਰੂਪ ਵਿਚ ਪਰਵਾਨ ਕਰਨਾ ਅਤੇ ਆਪਣੇ ਜੀਵਨ ਵਿਚ ਢਾਲਣਾ ਹੈ। ਏਨੀ ਕੁ ਗਲ ਪੱਲੇ ਬੰਨ੍ਹ ਲਈਏ ਤਾਂ ਸਭ ਜਸ਼ਨਾਂ ਸਮਾਗਮਾਂ ਅਤੇ ਵਿਸ਼ੇਸ਼ ਅੰਕਾਂ ਤੋਂ ਅਗੇ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਵੀ ਹੁਕਮ ਹੈ ਕਿ ਸਿਖੀ ਤਾਂ ਭਾਈ ਬਚਨ ਮੰਨਣ ਦੀ ਹੈ।

ਇਹ ਨਵੰਬਰ ਵਰਿਆਮ ਦਾ ਵੀ ਜਨਮ ਮਹੀਨਾ ਹੈ। ਸੰਨ ੧੯੭੫ ਦੇ ਨਵੰਬਰ ਵਿਚ ਹੀ ਵਰਿਆਮ ਦਾ ਪਹਿਲਾ ਅੰਕ ਬੜੀ ਆਜਜ਼ੀ ਨਾਲ ਹੀ ਪਾਠਕਾਂ ਦੇ ਦਰਾਂ ਤੇ ਪਹੁੰਚਿਆ ਸੀ। ਇਹ ਪ੍ਰਵੇਸ਼ ਅੰਕ ਦੀ ਵੱਡੀ ਪ੍ਰਾਪਤੀ ਇਹ ਹੀ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਸੰਦੇਸ਼ ਨਾਲ ਇਸ ਦਾ ਆਰੰਭ ਹੋਇਆ ਸੀ। ਅਤੇ ਅੱਜ ਵਰਿਆਮ ਪੈਂਤੀਵੇਂ ਸਾਲ ਵਿਚ ਪਰਵੇਸ਼ ਕਰ ਰਿਹਾ ਹੈ। ਪਿਛਲੇ ਚੌਤੀ ਸਾਲ ਦਾ ਵਰਿਆਮ ਦਾ ਇਤਿਹਾਸ ਬੜਾ ਰੌਚਕ ਵੀ ਹੈ ਅਤੇ ਮਹੱਤਵ ਪੂਰਨ ਵੀ। ਕਦੇ ਸਮਾਂ ਮਿਲਿਆ ਤਾਂ ਇਹ ਵੀ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਹੋਵੇਗਾ। ਅਸੀਂ ਹੋਰ ਗਲਾਂ ਵਲ ਭਾਵੇਂ ਨਾ ਜਾਈਏ ਪਰ ਇਕ ਗਲ ਅਸੀਂ ਆਪ ਕਹਿੰਦੇ ਹਾਂ ਕਿ ਜੋ ਕਰਾਮਾਤਾਂ ਦੀ ਹੋਰ ਗਲ ਨਾ ਵੀ ਕਰੀਏ ਤਾਂ ਵਰਿਆਮ ਦਾ ਇੰਨੇ ਸਮੇਂ ਤਕ ਲਗਾਤਾਰ ਤੇ ਸਿਲਸਲੇ ਵਾਰ ਨਿਤ ਨਿਸ਼ਚਿਤ ਸਮੇਂ ਤੇ ਪਾਠਕਾਂ ਦੀ ਸੇਵਾ ਵਿਚ ਪੁੱਜਣਾ ਸਤਿਗੁਰਾਂ ਦੀ ਕਰਾਮਾਤ ਨਹੀਂ ਤਾਂ ਹੋਰ ਕੀਹ ਹੈ। ਅਤੇ ਹੋਰ ਵੀ ਵੱਧ ਜਦੋਂ ਸੰਪਾਦਕ ਵਰਿਆਮ ਦੇ ਸਰੀਰ ਦੀ ਹਾਲਤ ਵੀ ਓਸ ਅਖਾਣ ਵਰਗੀ ਕਿ "ਗਈ ਜਵਾਨੀ ਆਇਆ ਬੁਢਾਪਾ ਉਠਣ ਲੱਗੀਆਂ ਪੀੜਾਂ, ਹੁਣ ਕਿਸ ਕੰਮ ਮੁਹੰਮਦ ਬਖਸ਼ਾ ਸੌਂਫ ਜਵੈਨ ਹਰੀੜਾਂ" ਤੇ ਜਦੋਂ ਨਾ ਕਿਤੇ ਜਾਇਆ ਜਾ ਸਦਾ ਹੈ, ਨਾ ਸਰਕਾਰੇ ਦਰਬਾਰੇ ਤੇ ਨਾ ਰਿਸ਼ਤੇਦਾਰੀਆਂ ਦੇ ਨਾ ਸਹਿਯੋਗ ਸਹਾਇਤਾ ਲਈ ਕਿਸੇ ਨੂੰ ਮਿਲ ਸਕਦੇ ਹਾਂ। ਜਦੋਂ ਕੂਜੜਾ ਮੈ ਕੋਹਾਂ ਥੀ ਓਮ ਹੋਇਆ ਪਿਆ ਹੈ ਓਸ ਸਮੇਂ ਵੀ ਵਿਸ਼ੇਸ਼ ਅੰਕ ਪਾਠਕਾਂ ਦੀ ਸੇਵਾ ਵਿਚ ਪੁੱਜ ਰਹੇ ਹੋਣ ਤਾਂ ਇਹ ਡੱਬਲ ਕਰਾਮਾਤ ਹੀ ਹੈ। ਸਭ ਪਾਠਕਾਂ ਤੇ ਮਿਤਰਾਂ ਦਾ ਧੰਨਵਾਦ ਹੈ। ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਕ੍ਰਿਤਗਤਾ ਪ੍ਰਗਟ ਕਰਨ ਲਈ ਸਾਡੇ ਪਾਸ ਤਾਂ ਗੁਰਵਾਕ ਹੈ।

ਮੋਹਿ ਅਨਾਥ ਗਰੀਬ ਨਿਮਾਨੀ॥ ਕੰਤ ਪਕਰਿ ਹਮ ਕੀਨੀ ਰਾਨੀ॥

ਉਂਝ ਪੰਜਾਬੀ ਵਿਚ ਪਰਚਾ ਕਢਦਿਆਂ ਸਾਡਾ ਤਜਰਬੇ ਦੇ ਆਧਾਰ ਤੇ ਇਹ ਮਤ ਹੈ ਕਿ ਜਿਵੇਂ ਪੰਜਾਬੀ ਖਾਸ ਕਰ ਗੁਰਸਿਖ ਵੀਰ ਲੰਗਰ ਲਾਉਂਦੇ ਹਨ— ਪਰਸ਼ਾਦੇ ਦਾ ਜਾਂ ਪਰਸ਼ਾਦ ਦਾ ਤਾਂ ਉਸ ਵਿਚ ਦੇਣ ਵਾਲੇ ਸ਼ਰਧਾ ਪ੍ਰੇਮ ਨਾਲ ਮਾਇਆ ਦਿੰਦੇ ਹਨ ਅਤੇ ਵਰਤਾਉਣ ਵਾਲੇ ਨਿਸ਼ੁਲਕ ਵੰਡਦੇ ਹਨ, ਫਰੀ ਸੇਵਾ। ਪੰਜਾਬੀ ਵਿਚ ਪਰਚਾ ਕੱਢਣਾ ਅਤੇ ਕਿਤਾਬ ਛਾਪਣੀ ਵੀ ਇਵੇਂ ਹੈ। ਦੇਣ ਵਾਲੇ ਦਿਲ ਖੋਹਲ ਕੇ ਦੇਣ ਅਤੇ ਲੈਣ ਵਾਲੇ ਫਰੀ ਲੈਂਦੇ ਹੀ ਹਨ। ਇਸ ਰਮਜ਼ ਵਿਚ ਬਹੁਤ ਕੁਝ ਆ ਜਾਂਦਾ ਹੈ। ਰਮਜ਼ ਦਾ ਅਰਥ ਤਾਂ ਉਸ ਨੂੰ ਸਮਝਣ ਵਾਲਾ ਜਾਣਦਾ ਹੈ। ਵਰਿਆਮ ਨੂੰ ਚਲਦਾ ਰੱਖਣ ਵਾਲੇ ਸਮਰਥ ਸ਼ਕਤੀਸ਼ਾਲੀ ਸਜਨਾਂ ਮਿੱਤਰਾਂ ਨੂੰ ਕਹਿੰਦੇ ਹਾਂ ਕਿ ਤੁਸੀਂ ਹੋਰ ਹੰਭਲਾ ਮਾਰੋ ਤਾਂ ਜੋ ਤੁਹਾਡਾ ਆਪਣਾ ਪਰਚਾ ਸੌਖੇ ਸਾਹਾਂ ਨਾਲ ਤੁਹਾਡੀਆਂ ਸਾਡੀਆਂ ਰੀਝਾਂ ਇਸ ਵੇਲੇ ਦੇ ਬਾਜ਼ਾਰੂ ਮੁਕਾਬਲੇ ਵਿਚ ਵੀ ਸਾਕਾਰ ਕਰ ਸਕੇ।

**—ਜਗਦੀਸ਼ ਸਿੰਘ ਵਰਿਆਮ**

ਜਿਵੇਂ ਕਿ ਅਸੀਂ ਪਿਛਲੇ ਕੁਝ ਸਮੇਂ ਤੋਂ ਲਿਖਦੇ ਆ ਰਹੇ ਹਾਂ ਵਰਿਆਮ ਦੇ ਕੁਝ ਅਵੇਸਲੇ ਪਾਠਕਾਂ ਨੂੰ ਜਗਾਉਣ ਵਾਸਤੇ ਉਹਨਾਂ ਦਾ ਪਰਚਾ ਰੋਕਣ ਵਾਸਤੇ ਮਜਬੂਰ ਹਾਂ। ਜੇ ਕਿਸੇ ਪਾਠਕ ਪਰਿਵਾਰ ਦਾ ਪਰਚਾ ਗਲਤ ਤੌਰ ਤੇ ਬੰਦ ਹੋ ਗਿਆ ਹੋਵੇ ਤਾਂ ਉਹ ਦਫਤਰ ਵਰਿਆਮ ਨਾਲ ਜ਼ਰੂਰ ਸੰਪਰਕ ਕਰੇ।

**—ਸੰਪਾਦਕ**

# ਹਸਨਪੁਰੀ ਦੇ ਤੁਰ ਜਾਣ ਤੇ



ਗੀਤਾਂ ਦਾ ਬਾਦਸ਼ਾਹ ਸ. ਇੰਦਰਜੀਤ ਸਿੰਘ ਹਸਨਪੁਰੀ- ਆਪਣੀ ਸੰਸਾਰ ਯਾਤਰਾ ੮ ਅਕਤੂਬਰ ੨੦੦੯ ਨੂੰ ਸੰਪੂਰਨ ਕਰ ਗਿਆ ਹੈ। ਹਸਨਪੁਰੀ ਬਹੁਤ ਹੀ ਆਜਿਜ਼ ਨਿਰਮਾਣ ਅਤੇ ਧੁਰ ਰੂਹ ਵਿਚ ਲਹਿ ਜਾਣ ਵਾਲਾ ਇਨਸਾਨ ਸੀ। ਓਹਦੀ ਸ਼ਖਸੀਅਤ ਓਹਦੇ ਗੀਤਾਂ ਵਰਗੀ ਹੀ ਪਿਆਰੀ ਪਿਆਰੀ ਸੀ। ਭਾਵੇਂ ਉਹ ਪੰਜਾਬੀ ਸਾਹਿਤ, ਜਨਜੀਵਨ ਅਤੇ ਫਿਲਮ ਜਗਤ ਵਿਚ ਵੀ ਉਘਾ ਨਾਮ ਸੀ ਪਰ ਮਿਤਰ ਮੰਡਲ ਵਿਚ ਉਹ ਅਤਿ ਦੀ ਨਿਰਮਾਨ ਅਤੇ ਖੁਸ਼ੀਆਂ ਵੰਡਦੀ ਹਸਤੀ ਸੀ। ਉਹ ਆਪਣੇ ਸੰਘਰਸ਼ਮਈ ਜੀਵਨ 'ਚੋਂ ਉਭਰ ਕੇ ਆਪਣੇ ਗੀਤਾਂ ਗ਼ਜ਼ਲਾਂ ਅਤੇ ਕਵਿਤਾਵਾਂ ਰਾਹੀਂ ਲੋਕ ਮਨਾਂ ਤੇ ਰਾਜ ਕਰਦਾ ਰਿਹਾ। ਇਨਸਾਨ ਦੇ ਤੌਰ ਤੇ ਵੀ ਉਹ ਬਹੁਤ ਪਿਆਰੀ ਸਗੋਂ ਹਰਮਨਪਿਆਰੀ ਸ਼ਖਸੀਅਤ ਸੀ। ਪੁਰਖਲੂਸ ਨਿਘ ਭਰਪੂਰ। ਉਸਦੇ ਤੁਰ ਜਾਣ ਤੇ ਅਸੀਂ ਕਿਵੇਂ ਮਹਿਸੂਸ ਕੀਤਾ-ਉਹਦੀ ਗੀਤਾਂ ਵਰਗੀ ਗ਼ਜ਼ਲ ਦੇ ਬੋਲਾਂ ਵਾਂਗ ਹੀ :-

ਤੁਸੀਂ ਤਾਂ ਤੁਰ ਗਏ ਹੱਸ ਕੇ ਅਸੀਂ ਮਗਰੋਂ ਬੜਾ ਰੋਏ<br>
ਘਟਾ ਦੇ ਵਾਂਗ ਵੱਸ ਵੱਸ ਕੇ ਅਸੀਂ ਮਗਰੋਂ ਬੜਾ ਰੋਏ<br>
ਚੜ੍ਹੇ ਗੱਡੀ ਤਾਂ ਰੁੱਗ ਭਰਿਆ ਗਿਆ ਸੀਨੇ, ਨਾ ਰਹਿ ਹੋਇਆ<br>
ਤੁਰੀ ਗੱਡੀ ਮਗਰ ਨੱਸ ਕੇ ਅਸੀਂ ਮਗਰੋਂ ਬੜਾ ਰੋਏ<br>
ਬੜਾ ਤੜਪੇ, ਬੜਾ ਵਿਲਕੇ, ਨਹੀਂ ਮੰਨਿਆ ਇਹ ਦਿਲ ਚੰਦਰਾ<br>
ਗਮਾਂ ਦੀ ਵਾੜ ਵਿਚ ਫੱਸ ਕੇ ਅਸੀਂ ਮਗਰੋਂ ਬੜਾ ਰੋਏ<br>
ਨਾ ਬੀਤੇ ਦਿਨ ਤੁਹਾਡੇ ਬਿਨ, ਨਾ ਲੰਘਦੀ ਰਾਤ ਹੀ ਚੰਦਰੀ<br>
ਇਹ ਦੁਖ ਰੁੱਖਾਂ ਨੂੰ ਦੱਸ ਦੱਸ ਕੇ ਅਸੀਂ ਮਗਰੋਂ ਬੜਾ ਰੋਏ<br>
ਤੁਸੀਂ ਮਹਿਸੂਸ ਕੀ ਕਰਨੈ ਅਸੀਂ ਜੋ ਦਰਦ ਝਲਿਆ ਏ<br>
ਕਿ ਜ਼ਖਮਾਂ ਵਾਂਗ ਹੱਸ ਹੱਸ ਕੇ ਅਸੀਂ ਮਗਰੋਂ ਬੜਾ ਰੋਏ<br>
ਅਸੀਂ ਰੋਏ ਵਿਛੋੜੇ ਵਿਚ 'ਹਸਨਪੁਰ' ਨਾਲ ਨਾ ਰੋਇਆ<br>
ਜੀਨੂੰ ਤਕਿਆ ਗਿਆ ਹੱਸ ਕੇ ਅਸੀਂ ਮਗਰੋਂ ਬੜਾ ਰੋਏ।

# ਡਾ. ਜਤਿੰਦਰਪਾਲ ਸਿੰਘ ਜੌਲੀ



ਛੋਟੀ ਉਮਰ ਵਿਚ ਵੱਡੀਆਂ ਮੱਲਾਂ ਮਾਰਨ ਵਾਲੇ ਸਾਡੇ ਮਿੱਤਰ ਡਾ. ਜਤਿੰਦਰਪਾਲ ਸਿੰਘ ਜੌਲੀ ਬਹੁਤ ਵੱਡੀ ਛਾਲ ਮਾਰ ਗਏ ਹਨ। ਕੇਵਲ ੪੯ ਸਾਲ ਦੀ ਉਮਰ ਵਿਚ ਨਿਤ ਹੁੰਦੇ ਸੜਕ ਹਾਦਸੇ ਦੀ ਲਪੇਟ ਵਿਚ ਉਹਨਾਂ ਸਰੀਰ ਤਿਆਗ ਦਿੱਤਾ ਹੈ। ਡਾ. ਜੌਲੀ ਬਹੁਤ ਮਿਲਣਸਾਰ, ਮੁਹੱਬਤੀ ਇਨਸਾਨ ਸਨ। ਨੌਜਵਾਨਾਂ ਦੀਆਂ ਜਥੇਬੰਦੀਆਂ ਨੂੰ ਲੀਡ ਕਰਦੇ ਉਚ ਪੜ੍ਹਾਈ ਕਰਦੇ ਉਹ ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਪੰਜਾਬੀ ਵਿਭਾਗ ਵਿਚ ਰੀਡਰ ਦੀ ਕੁਰਸੀ ਤੇ ਸ਼ੋਭਿਤ ਸਨ। ਦੁਨੀਆ ਭਰ ਵਿਚ ਉਹ ਮਹਾਂਪੁਰਖਾਂ ਦੀ ਸੰਗਤ ਵਿਚ ਵੀ ਰਹੇ ਅਤੇ ਦਿੱਖ ਅਤੇ ਸਰੂਪ ਵਜੋਂ ਵੀ ਪੂਰਨ ਗੁਰਸਿੱਖ ਰਹੇ। ਉਹ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਧਾਰਮਕ ਲੀਡਰਸ਼ਿਪ ਦੇ ਵੀ ਚਹੇਤੇ ਸਨ ਅਤੇ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਛੱਤਰ ਛਾਇਆ ਹੇਠ ਹੁੰਦੇ ਨਾਮ ਸਿਮਰਨ ਅਤੇ ਹੋਰ ਸਮਾਗਮਾਂ ਵਿਚ ਵੀ ਸ਼ਾਮਲ ਹੁੰਦੇ। ਉਹ ਨਾਮਧਾਰੀ ਜੱਥੇ ਨਾਲ ਇੰਗਲੈਂਡ ਵੀ ਗਏ। ਪਾਕਿਸਤਾਨ ਵਿਚਲੇ ਪੰਜਾਬੀ ਸਾਹਿਤਕਾਰਾਂ ਵਿਚ ਵੀ ਉਹ ਮਕਬੂਲ ਸਨ ਅਤੇ ਬਹੁਤ ਸਾਰਾ ਪਾਕਿਸਤਾਨੀ ਪੰਜਾਬ ਵਿਚ ਰਚਿਆ ਜਾਂਦਾ ਪੰਜਾਬੀ ਸਾਹਿਤ ਦਾ ਉਹਨਾਂ ਸ਼ਾਹਮੁਖੀ ਤੋਂ ਗੁਰਮੁਖੀ ਵਿਚ ਲਿਪੀਅੰਤਰ ਵੀ ਕੀਤਾ।

ਪਾਕਿਸਤਾਨੀ ਪੰਜਾਬ ਦੇ ਨਾਮਵਰ ਸਾਹਿਤਕਾਰ ਅਤੇ ਸਿਆਸੀ ਨੇਤਾ ਜਨਾਬ ਅਫਜ਼ਲ ਅਹਿਸਾਨ ਰੰਧਾਵਾ ਦੀ ਕਹਾਣੀ "ਬੰਨੇ ਚੰਨੇ ਦੇ ਭਰਾ" ਵਿਚ ਲੇਖਕ ਰੰਧਾਵਾ ਦੇ ਭਾਈਚਾਰੇ ਵਿਚੋਂ ਹੀ ਚਾਚਾ ਟਹਿਲ ਸਿੰਘ ਕਿਆਮਪੁਰ ਵਾਲੇ ਦਾ ਅਤਾ ਪਤਾ ਉਹਨਾਂ ਇਧਰਲੇ ਪੰਜਾਬ ਵਿਚੋਂ ਹੀ ਲਭ ਲਿਆ ਅਤੇ ਇਕ ਸਾਹਿਤਕ ਚ੍ਰਿਤਰ ਨੂੰ ਇਤਿਹਾਸਕ ਚ੍ਰਿੱਤਰ ਬਣਾ ਦਿੱਤਾ। ਸਬਬ ਨਾਲ ਵਰਿਆਮ ਦੇ ਇਸੇ ਅੰਕ ਵਿਚ ਇਕ ਖਬਰ ਹੈ ਜਥੇਦਾਰ ਅਮਰ ਸਿੰਘ ਨਕੋੜਾ ਦੇ ਭੋਗ ਦੀ। ਉਹ ਵੀ ਕਿਆਮਪੁਰ ਦੇ ਰੰਧਾਵੇ ਜ਼ਿਮੀਦਾਰ ਸਨ। ਕਈ ਵਾਰ ਕੁਦਰਤ ਐਸਾ ਮੇਲ ਬਣਾ ਦਿੰਦੀ ਹੈ। ਪਰ ਇਹ ਵੀ ਕੁਦਰਤ ਹੈ ਕਿ ਉਸ ਮੇਲ ਵਿਚਲੀ ਕੜੀ ਜਤਿੰਦਰਪਾਲ ਸਿੰਘ ਜੌਲੀ ਖੁਦ ਦ੍ਰਿਸ਼ਟਮਾਨ ਸੰਸਾਰ 'ਚੋਂ ਮਨਫੀ ਹੋ ਗਏ ਹਨ। ਉਹਨਾਂ ਜ਼ਿੰਦਗੀ ਵਿਚ ਬਹੁਤ ਮਿਹਨਤ ਕੀਤੀ। ਵੱਡੀਆਂ ਸਫਲਤਾਵਾਂ ਉਹਨਾਂ ਦੇ ਪੈਰ ਚੁੰਮੇ, ਬਹੁਤ ਨਾਮ ਕਮਾਇਆ ਬਹੁਤ ਵਰਗਾਂ ਵਿਚ ਉਹ ਪਰਵਾਨ ਹੋਏ ਪਰ ਉਹਨਾਂ ਪਰਿਵਾਰਕ ਸੱਟਾਂ ਵੀ ਭਾਰੀ ਝੱਲੀਆਂ ਤੇ ਅੰਤ ਨੂੰ ਭਰ ਜੁਆਨੀ 'ਚ ਇਸ ਸੰਸਾਰ ਨੂੰ ਅਲਵਿਦਾ ਕਹਿ ਗਏ। ਕੀਹ ਕਹੀਏ, ਕੀਹ ਨਾ ਕਹੀਏ। ਓਹਨਾਂ ਦੇ ਘਰੋਂ ਡਾ. ਜਗਜੀਤ ਕੌਰ ਅਤੇ ਪਰਿਵਾਰ ਦੇ ਗ਼ਮ ਵਿਚ ਸ਼ਰੀਕ ਹੀ ਹੋ ਸਕਦੇ ਹਾਂ।

*—ਜਗਦੀਸ਼ ਸਿੰਘ ਵਰਿਆਮ*

# ਸਾਂਝ ਦੀਆਂ ਰੇਸ਼ਮੀ ਤੰਦਾਂ

-ਵਰਿਆਮ ਸਿੰਘ ਸੰਧੂ



ਸਾਡਾ ਘਰ ਪਿੰਡ ਦੇ ਮੁੱਖ-ਬਾਜ਼ਾਰ ਵਿੱਚ ਸੀ। ਬਾਜ਼ਾਰ ਚੜ੍ਹਦੇ ਪਾਸਿਓਂ ਸ਼ੁਰੂ ਹੋ ਕੇ ਪਿੰਡ ਨੂੰ ਦੋ ਭਾਗਾਂ ਵਿੱਚ ਵੰਡਦਾ ਹੋਇਆ ਲਹਿੰਦੇ ਪਾਸੇ ਜਾ ਕੇ ਖ਼ਤਮ ਹੁੰਦਾ ਸੀ। ਪਿੰਡ ਦੇ ਐਨ ਅੱਧ ਵਿਚਕਾਰ ਜਾ ਕੇ ਛੋਟਾ ਜਿਹਾ ਚੌਕ ਆਉਂਦਾ ਸੀ। ਇਥੇ ਬਾਜ਼ਾਰ ਮਧਾਣੀ-ਚੀਰੇ ਵਾਂਗ ਕੱਟਿਆ ਹੋਇਆ ਸੀ। ਚੌਕ ਦੇ ਵਿਚਕਾਰੋਂ ਬਾਜ਼ਾਰ ਦਾ ਇੱਕ ਹਿੱਸਾ ਤਾਂ ਸਿੱਧਾ ਲਹਿੰਦੇ ਵੱਲ ਨਿਕਲ ਜਾਂਦਾ ਸੀ। ਚੌਕ ਵਿਚੋਂ ਹੀ ਇੱਕ ਛੋਟੀ ਗਲੀ ਪਿੰਡ ਦੀ ਦੱਖਣ ਦੀ ਬਾਹੀ ਵੱਲ ਨਿਕਲਦੀ ਸੀ, ਜਿਸ ਵਿੱਚ ਬਾਜ਼ਾਰ ਵਿਚਲੇ ਦੁਕਾਨਦਾਰਾਂ ਦੇ ਹੀ ਘਰ ਸਨ। ਪਹਾੜ ਦੀ ਬਾਹੀ ਬਾਜ਼ਾਰ ਦੀ ਦੂਜੀ ਸ਼ਾਖ਼ਾ ਨਿਕਲਦੀ ਸੀ ਜਿਹੜੀ ਫਰਲਾਂਗ ਕੁ ਲੰਮੇ ਬਾਜ਼ਾਰ ਦੇ ਖ਼ਤਮ ਹੋਣ 'ਤੇ ਵੱਡੀ ਗਲੀ ਦੀ ਸ਼ਕਲ ਵਿੱਚ ਤਬਦੀਲ ਹੋ ਜਾਂਦੀ ਸੀ। ਇਹ ਗਲੀ ਥੋੜ੍ਹੇ ਵਿੰਗ-ਵਲੇਵੇਂ ਖਾ ਕੇ ਸਾਡੀ ਪੱਤੀ ਚੰਦੂ ਕੀ ਵਿਚੋਂ ਅਤੇ ਸਾਡੇ ਅੰਦਰਲੇ ਘਰ ਕੋਲੋਂ ਲੰਘਦੀ ਹੋਈ ਪਿੰਡ ਦੇ ਪਹਾੜ ਵਾਲੇ ਪਾਸੇ ਪਿੰਡੋਂ ਬਾਹਰ ਵੱਲ ਨਿਕਲ ਜਾਂਦੀ ਸੀ। ਪਿੰਡ ਦੇ ਬਾਜ਼ਾਰ ਦੇ ਅੱਧ ਵਿਚਕਾਰਲੇ ਇਸ ਚੌਕ ਵਿੱਚ ਲਹਿੰਦੀ ਅਤੇ ਪਹਾੜ ਦੀ ਬਾਹੀ ਨਿਕਲਦੇ ਬਾਜ਼ਾਰਾਂ ਦੀ ਨੁੱਕਰ ਵਿੱਚ ਹੀ ਸੀ ਸਾਡੀ ਹਵੇਲੀ। ਚੌਕ ਤੋਂ ਅੱਗੇ ਲਹਿੰਦੇ ਵੱਲ ਨੂੰ ਨਿਕਲਦੇ ਬਾਜ਼ਾਰ ਵਿੱਚ ਸਾਡੇ ਘਰ ਦੀਆਂ ਚਾਰ ਕੋਠੜੀਆਂ ਦੇ ਦਰਵਾਜ਼ੇ ਖੁੱਲ੍ਹਦੇ ਸਨ। ਇਹਨਾਂ ਵਿਚੋਂ ਪਹਿਲੀ ਕੋਠੜੀ ਨੂੰ 'ਬੈਠਕ' ਵਜੋਂ ਵਰਤਿਆ ਜਾਂਦਾ ਸੀ। ਅਗਲੀ ਕੋਠੜੀ ਗਰਮੀਆਂ ਨੂੰ ਤੂੜੀ ਪਾਉਣ ਅਤੇ ਸਿਆਲ ਵਿੱਚ ਡੰਗਰਾਂ ਨੂੰ ਅੰਦਰ ਬੰਨ੍ਹਣ ਦੇ ਕੰਮ ਆਉਂਦੀ ਸੀ। ਵਸੋਂ ਵਾਲਾ ਹਿੱਸਾ ਹੋਣ ਕਰਕੇ ਤੀਜੀ ਕੋਠੜੀ ਦਾ ਬਾਜ਼ਾਰ ਵੱਲ ਖੁੱਲ੍ਹਦਾ ਦਰਵਾਜ਼ਾ ਅਕਸਰ ਬੰਦ ਹੀ ਰਹਿੰਦਾ ਸੀ ਜਦ ਕਿ ਚੌਥੀ ਕੋਠੜੀ ਦਾ ਦਰਵਾਜ਼ਾ ਲਾਹ ਕੇ ਓਥੇ ਬਾਜ਼ਾਰ ਵੱਲ ਕੰਧ ਕਰ ਦਿੱਤੀ ਹੋਈ ਸੀ।

ਵਸੋਂ ਵਾਲੀਆਂ ਪਿਛਲੀਆਂ ਦੋਵਾਂ ਕੋਠੜੀਆਂ ਦੇ ਪਿਛਵਾੜੇ ਬਾਜ਼ਾਰੋਂ ਪਾਰ ਇਲਾਕੇ ਦੇ ਕਹਿੰਦੇ ਕਹਾਉਂਦੇ ਰਹੇ ਸੇਠ ਝੰਡੂ ਸ਼ਾਹ ਦੀ ਤਿੰਨ ਮੰਜ਼ਲੇ ਚੁਬਾਰਿਆਂ ਵਾਲੀ ਵੱਡੀ ਇਮਾਰਤ ਸੀ। ਉਹ ਮੇਰੇ ਪਿਤਾ ਦੇ ਪੜਨਾਨੇ ਕਿਸ਼ਨ ਸਿੰਘ ਦਾ ਸਮਕਾਲੀ ਸੀ ਅਤੇ ਦੇਸ਼-ਵੰਡ ਤੋਂ ਕਈ ਸਾਲ ਪਹਿਲਾਂ ਚੜ੍ਹਾਈ ਕਰ ਚੁੱਕਾ ਸੀ। ਹੁਣ ਇਸ ਭੁੱਲ-ਭੁਲੱਈਆਂ ਵਾਲੇ ਵੱਡੇ ਮਕਾਨ ਵਿੱਚ ਉਸਦੇ ਇਸ ਸਮੇਂ ਬਜ਼ੁਰਗ ਹੋ ਚੁੱਕੇ ਪੁੱਤਰ ਦੀਵਾਨ ਸ਼ਾਹ ਦੇ ਬਾਲ-ਬੱਚੇਦਾਰ ਪੰਜ ਪੁੱਤਰਾਂ ਦੀ ਰਿਹਾਇਸ਼ ਸੀ। ਇਹਨਾਂ ਦੇ ਨਾਂ ਸਨ: ਗੁਰਲਾਲ ਚੰਦ, ਗੋਪਾਲ ਚੰਦ, ਗੁਰਦਿਆਲ ਚੰਦ, ਗੁਰੂਦਾਸ ਅਤੇ ਰਾਮਦਾਸ। ਦੀਵਾਨ ਚੰਦ ਤੇ ਉਸਦੀ ਪਤਨੀ ਵੀ ਅਜੇ ਹਰੀ-ਕਾਇਮ ਸਨ। ਉਸ ਵੱਡੇ ਮਕਾਨ ਦੇ ਹੇਠਾਂ ਕਿਰਾਏ ਦੀਆਂ ਦੋ ਦੁਕਾਨਾਂ ਵਿੱਚ ਮਿਸਤਰੀ ਰਾਮ ਸਿੰਘ ਅਤੇ ਮਿਹਰ ਸਿੰਘ ਹੁਰੀਂ ਲੱਕੜੀ ਦਾ ਕਾਰੋਬਾਰ ਕਰਦੇ ਸਨ। ਸੰਦੂਕ, ਪਲੰਘ ਅਤੇ ਚਰਖ਼ੇ ਬਨਾਉਣ ਵਿੱਚ ਉਹਨਾਂ ਦੀ ਵਿਸ਼ੇਸ਼ ਮੁਹਾਰਤ ਸੀ। ਮਿਹਰ ਸਿੰਘ ਸਾਈਕਲ ਕਿਰਾਏ 'ਤੇ ਦੇਣ ਅਤੇ ਮੁਰੰਮਤ ਦਾ ਕੰਮ ਵੀ ਨਾਲ ਨਾਲ ਕਰੀ ਜਾਂਦਾ ਸੀ। ਦੀਵਾਨ ਸ਼ਾਹ ਦਾ ਤੀਜੇ ਥਾਂ ਛੋਟਾ ਮੁੰਡਾ ਗੁਰਦਿਆਲ ਚੰਦ ਆਪਣੇ ਵੱਡੇ ਮਕਾਨ ਹੇਠਲੀ ਤੀਜੀ ਦੁਕਾਨ ਵਿੱਚ ਕਰਿਆਨੇ ਦੀ ਦੁਕਾਨ ਕਰਦਾ ਸੀ। ਉਹ ਭਿੰਨ ਭਿੰਨ ਤਰ੍ਹਾਂ ਦੇ ਅਰਕ ਅਤੇ ਸ਼ਰਬਤ ਤਿਆਰ ਕਰਨ ਦਾ ਮਾਹਿਰ ਵੀ ਸੀ। ਹਫ਼ਤੇ ਦਸੀਂ ਦਿਨੀਂ ਅਰਕ ਕਸ਼ੀਦ ਕਰਨ ਲਈ ਉਸ ਵੱਲੋਂ ਚੜ੍ਹਾਈ ਭੱਠੀ ਵਿਚੋਂ ਮਹਿਕ ਭਿੱਜਿਆ ਧੂੰਆਂ ਉੱਠਦਾ ਰਹਿੰਦਾ। ਇਹ ਬਾਜ਼ਾਰ ਅੱਗੋਂ ਨਿੱਕਾ ਜਿਹਾ ਮੋੜ ਮੁੜ ਕੇ ਘਾਟੀ ਉੱਤਰ ਕੇ ਰਾਮਗੜ੍ਹੀਏ ਸਿੰਘਾਂ ਦੇ ਬਾਜ਼ਾਰ ਵਿੱਚ ਵਟ ਜਾਂਦਾ ਸੀ। ਦੂਰ ਤੱਕ ਇਸ ਬਾਜ਼ਾਰ ਦੇ ਦੋਹੀਂ ਪਾਸੀਂ ਲੱਕੜੀ ਦਾ ਕੰਮ ਕਰਨ ਵਾਲੇ ਕਾਰੀਗਰਾਂ ਦੀਆਂ ਦੁਕਾਨਾਂ ਸਨ। ਆਟਾ ਪੀਹਣ ਵਾਲੀਆਂ ਮਸ਼ੀਨਾਂ, ਲੱਕੜਾਂ ਚੀਰਦੇ ਆਰੇ। ਸੁਰ ਸਿੰਘ ਦੇ ਬਣੇ ਪਲੰਘ, ਸੰਦੂਕ, ਗੱਡੇ ਅਤੇ ਚਰਖ਼ੇ ਆਦਿ ਲੋਕ ਵੀਹ ਵੀਹ ਕੋਹਾਂ ਤੋਂ ਖ਼ਰੀਦਣ ਆਉਂਦੇ। ਸਾਡੇ ਪਿੰਡ ਦੇ ਲੱਕੜ ਦੇ ਕੰਮ ਦੀ ਦੂਰ ਦੂਰ ਤੱਕ ਸੋਭਾ ਦੀ ਇੱਕ ਹੋਰ ਮਿਸਾਲ: ਇੱਕ ਵਾਰ ਕਿਸੇ ਦੁਰਾਡੇ ਪਿੰਡ ਦੇ ਮੇਰੇ ਮਿੱਤਰ ਦੇ ਭਰਾ ਨੂੰ ਕਿਸੇ ਨੇ ਸਾਕ ਕਰਵਾਇਆ। ਦੇਣ-ਲੈਣ ਦੀ ਗੱਲ ਚਲੀ ਤਾਂ ਉਹਨਾਂ ਦੀ ਵਿਚੋਲਣ ਮਾਮੀ ਕਹਿਣ ਲੱਗੀ, "ਵੇਖ ਜਸਵੰਤ ਸਿਆਂ ਭਾਵੇਂ ਹੁਣ ਦਾਜ ਵਿਚ ਦੋ ਪਲੰਘ ਦੇਣ ਦਾ ਰਵਾਜ ਜਿਹਾ ਚੱਲ ਤਾਂ ਪਿਆ ਏ, ਪਰ ਪਲੰਘ ਹੁੰਦੇ ਕੀ ਨੇ! ਬੱਸ ਐਵੇਂ ਖੰਡ ਦੇ ਖਿਡੌਣੇ ਜਿਹੇ। ਦੋਂਹ ਕੁ ਸਾਲਾਂ 'ਚ ਟੁੱਟ-ਭੱਜ ਕੇ ਬਾਲਣ ਬਣ ਜਾਂਦੇ ਨੇ ਤੇ ਚੱਲ ਮੇਰੇ ਭਾਈ। ਅਸੀਂ ਤਾਂ ਵੀਰਾ! ਦਾਜ ਵਿਚ ਇਕ ਪਲੰਘ ਈ ਦਿਆਂਗੇ ਪਰ

ਹੋਊ ਉਹ 'ਸੁਰ ਸੁੰਹ'(ਸਾਡੇ ਪਿੰਡ) ਦਾ ਬਣਿਆਂ ਹੋਇਆ।"

ਚੌਕ ਤੋਂ ਪਹਾੜ ਦੀ ਬਾਹੀ ਵੱਲ ਨਿਕਲਦੇ ਬਾਜ਼ਾਰ ਵਿੱਚ ਨੁੱਕਰ ਉੱਤੇ ਲਾਭ ਚੰਦ ਬਜਾਜੀ ਵਾਲੇ ਦੀ ਅਤੇ ਉਸਤੋਂ ਅੱਗੇ ਉਸਦੇ ਛੋਟੇ ਭਰਾ ਵੇਦ ਪ੍ਰਕਾਸ਼ ਦੀ ਕਰਿਆਨੇ ਦੀ ਦੁਕਾਨ ਸੀ ਅਤੇ ਅੱਗੇ ਸੀ ਗਾਡੀ ਦਰਵਾਜ਼ੇ ਵਾਲੀ ਸਾਡੀ ਵੱਡੀ ਡਿਓੜ੍ਹੀ; ਜਿਹੜੀ ਪਹਾੜ ਵਾਲੇ ਪਾਸੇ ਜਾਂਦੇ ਮੇਨ ਬਾਜ਼ਾਰ ਵਿੱਚ ਖੁੱਲ੍ਹਦੀ ਸੀ। ਡਿਓੜ੍ਹੀ ਦੇ ਐਨ ਸਾਹਮਣੇ ਪਾਸੇ, ਪੰਦਰਾਂ-ਵੀਹ ਫੁੱਟ ਦਾ ਬਾਜ਼ਾਰ ਛੱਡ ਕੇ ਦੋ ਚੁਬਾਰਿਆਂ ਵਾਲੀ ਦੋ-ਮੰਜ਼ਿਲਾ ਇਮਾਰਤ ਸੀ। ਇਹ ਇਮਾਰਤ ਵੀ ਝੰਡੂ-ਸ਼ਾਹ-ਦੀਵਾਨ ਸ਼ਾਹ ਹੁਰਾਂ ਦੀ ਸੀ ਪਰ ਦਿਨਾਂ ਦੇ ਫੇਰ ਕਰਕੇ ਦੀਵਾਨ ਸ਼ਾਹ ਹੁਰਾਂ ਨੂੰ ਇਹ ਲਾਭ ਚੰਦ ਅਤੇ ਵੇਦ ਪ੍ਰਕਾਸ਼ ਦੇ ਪਿਤਾ ਜੈ ਰਾਮ ਕੋਲ ਗਹਿਣੇ ਕਰਨੀ ਪਈ ਸੀ; ਜਿੱਥੇ ਮੇਰੀ ਮੁਢਲੀ ਸੰਭਾਲ ਵੇਲੇ ਪਿੰਡ ਦਾ ਪਟਵਾਰੀ ਰਿਹਾ ਕਰਦਾ ਸੀ। ਫਿਰ ਕੁੱਝ ਸਾਲ ਓਥੇ ਕਰਮ ਚੰਦ ਮੋਚੀ ਵੀ ਰਹਿੰਦਾ ਰਿਹਾ। ਪਿੱਛੋਂ ਦੀਵਾਨ ਸ਼ਾਹ ਹੁਰਾਂ ਇਹ ਇਮਾਰਤ ਛੁਡਵਾ ਲਈ ਸੀ। ਇਸ ਇਮਾਰਤ ਦੇ ਪਿਛਲੇ ਦੋ ਕਮਰਿਆਂ ਅੱਗੇ ਓਡਾ ਹੀ ਲੰਮਾਂ ਚੌੜਾ ਬਰਾਂਡਾ ਸੀ। ਇਹਨਾਂ ਦੋਵਾਂ ਚੁਬਾਰਿਆਂ ਦੇ ਹੇਠਾਂ ਦੋ ਦੁਕਾਨਾਂ ਸਨ। ਸਾਡੀ ਡਿਓੜ੍ਹੀ ਨੂੰ ਐਨ ਸਾਹਮਣੇ ਦੀਵਾਨ ਸ਼ਾਹ ਦੇ ਸਭ ਤੋਂ ਵੱਡੇ ਲੜਕੇ ਗੁਰਲਾਲ ਸ਼ਾਹ ਦੀ ਮੁਨਿਆਰੀ ਦੀ ਦੁਕਾਨ ਸੀ, ਜਿਸਨੂੰ ਕੁੱਝ ਸਾਲਾਂ ਬਾਅਦ ਉਸਨੇ ਹਲਵਾਈ ਦੀ ਦੁਕਾਨ ਵਿੱਚ ਬਦਲ ਲਿਆ। ਦੂਜੀ ਦੁਕਾਨ ਵਿੱਚ ਗੋਪਾਲ ਚੰਦ ਦੇ ਮੁੰਡੇ ਕਰਿਆਨੇ ਦੀ ਦੁਕਾਨ ਕਰਨ ਲੱਗੇ ਸਨ। ਉੱਪਲਰੇ ਚੁਬਾਰਿਆਂ ਵਿੱਚੋਂ ਇੱਕ ਵਿੱਚ ਗੁਰਲਾਲ ਸ਼ਾਹ ਦਾ ਪਰਿਵਾਰ ਅਤੇ ਦੂਜੇ ਵਿੱਚ ਉਸਦੇ ਛੋਟੇ ਭਰਾ ਗੋਪਾਲ ਦਾਸ ਦਾ ਪਰਿਵਾਰ ਆ ਵੱਸਿਆ ਸੀ। ਗੋਪਾਲ ਦਾਸ ਦਾ ਮੁੰਡਾ 'ਮੰਗਾ' ਹੀ ਮੇਰੀ ਕਹਾਣੀ 'ਭੱਜੀਆਂ ਬਾਹੀਂ' ਦਾ ਕੇਵਲ ਬਣਿਆਂ ਸੀ। ਸਾਡੀ ਡਿਓੜ੍ਹੀ ਦੇ ਖੱਬੇ ਹੱਥ ਬਾਜ਼ਾਰ ਵਿੱਚ ਡਾਕਟਰ ਕਰਮ ਚੰਦ ਦੀ ਦੁਕਾਨ ਸੀ। ਸਾਡੇ ਘਰ ਦੇ ਲਹਿੰਦੇ ਪਾਸੇ ਵਾਲੇ ਮੁਸਲਮਾਨੀ ਘਰਾਂ ਵਿੱਚ ਪਾਕਿਸਤਾਨੋਂ ਆਏ ਹਿੰਦੂ-ਸਿੱਖ ਵੱਸ ਗਏ ਸਨ। ਸਾਡੇ ਘਰ ਦੇ ਪਿਛਵਾੜੇ ਰਾਮ ਚੰਦ ਅਤੇ ਬੁੱਢਾ ਸਿੰਘ ਪੈਂਚ ਆ ਵੱਸਿਆ ਸੀ। ਖੱਬੇ ਹੱਥ ਡਾਕਟਰ ਕਰਮ ਚੰਦ ਦੀ ਦੁਕਾਨ ਦੇ ਪਿਛਲਾ ਘਰ ਠਾਕਰ ਸਿੰਘ ਝਟਕਈ ਨੇ ਮੁੱਲ ਲਿਆ ਸੀ।

ਮੇਰੇ ਪਿਓ ਦੇ ਮਾਮੇ ਮਾਮੀ ਦਾ(ਉਹ ਦੋਵੇਂ ਮੇਰੇ ਪਿਤਾ ਦੇ ਪਾਲਕ ਸਨ ਤੇ ਅਸਲ ਵਿਚ ਉਹ ਹੀ ਸਾਡੇ 'ਦਾਦਾ-ਦਾਦੀ'ਸਨ; ਕਿਉਂਕਿ ਮੇਰੇ ਪਿਤਾ ਦੀ ਮਾਂ, ਸਾਡੀ ਦਾਦੀ ਮੇਰੇ ਪਿਓ ਨੂੰ ਛੇ ਕੁ ਮਹੀਨੇ ਦਾ ਛੱਡ ਕੇ ਚੱਲ ਵਸੀ ਸੀ ਤੇ ਮੇਰੇ ਪਿਤਾ ਦੇ ਮਾਮੇ ਹਕੀਕਤ ਸਿੰਘ ਤੇ ਮਾਮੀ ਹਰਨਾਮ ਕੌਰ ਨੇ ਉਸਨੂੰ ਆਪਣਾ ਪੁੱਤ ਬਣਾ ਕੇ ਪਾਲਿਆ ਸੀ। ਉਹਨਾਂ ਦਾ ਆਪਣਾ ਧੀ ਪੁੱਤ ਕੋਈ ਨਹੀਂ ਸੀ। ਅਸੀਂ ਹੀ ਉਹਨਾਂ ਦਾ ਸੱਭੋ ਕੁਝ ਸਾਂ ਤੇ ਉਹਨਾਂ ਦਾ ਸੱਭੋ-ਕੁਝ ਸਾਡਾ ਸੀ) ਜਾਂ ਹੁਣ ਇਹ ਕਹਿ ਲਈਏ ਕਿ ਸਾਡਾ ਭਾਈਚਾਰਾ ਤਾਂ ਦੂਰ ਚੰਦੂ ਕੀ ਪੱਤੀ ਵਿੱਚ ਸੀ। ਅਸੀਂ ਉਧਰ ਵੀ ਦੁੱਖ-ਸੁੱਖ ਦੇ ਵੇਲੇ, ਕੰਮ-ਧੰਦੇ ਲਈ ਆਉਂਦੇ ਜਾਂਦੇ ਰਹਿੰਦੇ, ਪਰ ਅਕਸਰ ਸਾਡਾ ਰੋਜ਼ਾਨਾ ਮੇਲ-ਜੋਲ ਆਪਣੇ ਆਂਢ-ਗੁਆਂਢ ਨਾਲ ਹੀ ਸੀ। ਇਹਨਾਂ ਵਿੱਚ ਭਾਵੇਂ ਬਹੁਤੇ ਬਾਹਮਣ-ਖੱਤਰੀ ਹੀ ਸਨ ਪਰ ਸਾਡੇ ਘਰ ਦੇ ਨਾਲ ਨਾਲ ਮੋਚੀ, ਝਟਕਈ, ਸੁਨਿਆਰ, ਲੋਹਾਰ, ਤਰਖਾਣ, ਪੈਂਚ (ਮਹਿਰੇ) ਆਦਿ ਵੀ ਵੱਸਦੇ ਸਨ। ਮੇਰੇ ਪਿਓ ਤੋਂ ਉਮਰ ਵਿੱਚ ਛੋਟੇ ਸਾਰੇ ਆਂਢੀ-ਗੁਆਂਢੀ ਮੇਰੇ 'ਚਾਚੇ' ਸਨ ਅਤੇ ਵੱਡੇ ਮੇਰੇ 'ਤਾਏ'। ਉਹਨਾਂ ਦੇ ਬੱਚਿਆਂ ਨਾਲ ਹੀ ਮੇਰੀ ਦੋਸਤੀ ਸੀ, ਭਾਵੇਂ ਕਿ ਸਾਡੇ ਭਾਈਚਾਰੇ ਦੇ ਜੱਟਾਂ ਦੇ ਮੁੰਡੇ ਵੀ ਮੇਰੇ ਦੋਸਤ ਸਨ। ਨਾ ਮੈਨੂੰ ਡਾਕਟਰ ਕਰਮ ਚੰਦ ਦਾ ਮੁੰਡਾ ਗੁਲਜ਼ਾਰੀ ਲਾਲ ਓਪਰਾ ਲੱਗਦਾ ਸੀ, ਨਾ ਹੀ ਬੁੱਢਾ ਸਿੰਘ ਮਹਿਰੇ ਦਾ ਮੁੰਡਾ ਤਾਰੀ ਅਤੇ ਨਾ ਹੀ ਪ੍ਰੀਤਮ ਸੁੰਹ ਸੁਨਿਆਰੇ ਦਾ ਮੁੰਡਾ ਮੁੱਖਾ। ਠਾਕਰ ਸਿੰਘ ਝਟਕਈ ਦਾ ਸਾਲਾ ਅਰਜਨ ਵੀ ਮੇਰਾ ਬੇਲੀ ਸੀ ਅਤੇ ਹਰਨਾਮ ਦਰਜ਼ੀ ਦਾ ਮੁੰਡਾ ਪਿਆਰਾ ਵੀ। ਜ਼ਾਤ-ਪਾਤ ਮੰਨਣ ਵਾਲੀ ਕੱਟੜ ਹਉਮੈਂ ਮੇਰੇ ਵਿੱਚ ਬਚਪਨ ਤੋਂ ਹੀ ਨਹੀਂ ਸੀ। ਅਸੀਂ ਸਭ ਯਾਰ-ਬੇਲੀ ਸਾਂ। ਮੇਰੇ ਵਿੱਚ ਜਾਤ-ਪਾਤੀ ਖੁੱਲ੍ਹ-ਦਿਲੀ ਅਤੇ ਸਹਿਣਸ਼ੀਲਤਾ ਦਾ ਇੱਕ ਕਾਰਨ ਇਹ ਵੀ ਹੈ ਕਿ ਮੈਂ ਅਜਿਹੇ ਸਰਬ-ਸਾਂਝੇ ਮਾਹੌਲ ਵਿੱਚ ਪਲਿਆ। ਅਸੀਂ ਵਿਆਹਾਂ-ਸ਼ਾਦੀਆਂ, ਖੁਸ਼ੀ-ਗ਼ਮੀ ਵਿੱਚ ਇੱਕ ਦੂਜੇ ਦੇ ਘਰ ਸਕਿਆਂ ਵਾਂਗ ਹੀ ਆਉਂਦੇ-ਜਾਂਦੇ। ਇੱਕ ਦੂਜੇ ਦੇ ਘਰ ਖੇਡਦੇ। ਇੱਕ ਦੂਜੇ ਦੇ ਘਰੋਂ ਹੀ ਖਾ-ਪੀ ਲੈਂਦੇ। ਕੋਈ ਵਿਤਕਰਾ ਨਹੀਂ ਸੀ। ਵੱਡਿਆਂ ਦੇ ਸਮੇਂ ਤੋਂ ਲੈ ਕੇ ਭਾਈਚਾਰਿਆਂ ਦਾ ਇਹ ਪਿਆਰ ਬਣਿਆ ਹੋਇਆ ਸੀ।

ਇੰਜ ਸਾਡੇ ਘਰ ਦਾ ਡਿਓੜ੍ਹੀ ਵੱਲ ਦਾ ਮੁੱਖ ਦਰਵਾਜ਼ਾ ਜਿੱਥੇ ਪਹਾੜ ਦੀ ਬਾਹੀ ਵਾਲੇ ਬਾਜ਼ਾਰ ਵਿੱਚ ਖੁੱਲ੍ਹਦਾ ਸੀ ਓਥੇ ਲਹਿੰਦੇ ਵੱਲ ਦੇ ਬਾਜ਼ਾਰ ਵਿੱਚ ਸਾਡੀਆਂ ਦੋ ਕੋਠੜੀਆਂ ਦੇ ਦਰਵਾਜ਼ੇ ਖੁੱਲ੍ਹਦੇ ਸਨ। ਕਈ ਲੋਕ ਤਾਂ ਕਦੀ ਕਦੀ ਰਸ਼ਕ ਨਾਲ ਇਹ ਵੀ ਆਖਦੇ ਕਿ ਕਿਆ ਜੱਟਾਂ ਨੇ ਪਿੰਡ ਦੀ ਧੁੰਨੀ ਸਮਝੇ ਜਾਣ ਵਾਲੇ ਅਤੇ ਨਿਰੋਲ ਹਿੰਦੂ ਆਬਾਦੀ ਵਾਲੇ ਕੇਂਦਰੀ ਹਿੱਸੇ ਉੱਤੇ ਕਬਜ਼ਾ ਆਣ ਜਮਾਇਆ ਹੈ! ਕਬਜ਼ਾ ਤਾਂ ਇਹ ਪਤਾ ਨਹੀਂ ਕਦੋਂ ਕੁ ਦਾ ਸੀ! ਪਰ ਪੀੜ੍ਹੀਆਂ ਤੋਂ ਕਦੀ ਸਾਡੇ ਪਰਿਵਾਰ ਦੇ ਵਡੇਰਿਆਂ ਦੀ ਆਪਣੇ ਆਸੇ ਪਾਸੇ ਰਹਿੰਦੇ ਲੋਕਾਂ ਨਾਲ ਕਹੀ-ਸੁਣੀ ਨਹੀਂ ਸੀ ਹੋਈ। ਸਾਰੇ ਆਪਸ ਵਿੱਚ ਬੜੀ ਸਦ-ਭਾਵਨਾ

ਨਾਲ ਰਹਿੰਦੇ ਸਨ। ਜਦੋਂ ਅਜੇ ਇਹ ਥਾਂ ਸਿਰਫ਼ ਹਵੇਲੀ ਵਜੋਂ ਹੀ ਵਰਤੋਂ ਵਿੱਚ ਆਉਂਦੀ ਸੀ ਅਤੇ ਸਾਡਾ ਪਰਿਵਾਰ ਅੰਦਰਲੇ ਘਰੋਂ ਆ ਕੇ ਏਥੇ ਰਹਿਣ ਨਹੀਂ ਸੀ ਲੱਗਾ, ਉਦੋਂ ਤਾਂ ਇਸ ਖੁੱਲ੍ਹੀ ਹਵੇਲੀ ਵਿੱਚ ਪਿੰਡ ਦੇ ਹਿੰਦੂ ਭਾਈਚਾਰੇ ਵੱਲੋਂ ਰਾਮ-ਲੀਲਾ ਵੀ ਖੇਡੀ ਜਾਂਦੀ, ਜਿਸ ਵਿੱਚ ਸਿੱਖ ਮੁੰਡੇ ਵੀ ਪਾਰਟ ਕਰਦੇ। ਵੇਖਦੇ ਤਾਂ ਇਸਨੂੰ ਹਿੰਦੂ-ਸਿੱਖ ਸਾਰੇ ਹੀ ਰਲ-ਮਿਲ ਕੇ ਸਨ।

ਡਿਓੜ੍ਹੀ ਵਿੱਚ ਬਾਬੇ ਕਿਸ਼ਨ ਸਿੰਘ ਵੇਲੇ ਦੀਆਂ ਰੌਣਕਾਂ ਹੁਣ ਵੀ ਲੱਗਦੀਆਂ ਸਨ। ਬਾਬਾ ਕਿਸ਼ਨ ਸਿੰਘ ਬਾਪੂ ਹਕੀਕਤ ਸਿੰਘ ਦਾ ਦਾਦਾ ਸੀ ਤੇ ਉਹ ਸਾਨ੍ਹ ਘੋੜੇ ਪਾਲਦਾ ਹੀ ਨਹੀਂ ਸੀ ਸਗੋਂ ਉਸ ਕੋਲ ਅਜਿਹੀ 'ਕਾਰੀਗਰੀ' ਸੀ ਕਿ ਅਗਲੇ ਦੇ ਮਨ-ਪਸੰਦ ਰੰਗ ਦਾ ਵਛੇਰਾ-ਵਛੇਰੀ ਪੈਦਾ ਕਰਵਾ ਸਕਣ ਦਾ ਹੁਨਰ ਜਾਣਦਾ ਸੀ। ਬਜ਼ੁਰਗ ਦੱਸਦੇ ਸਨ ਕਿ ਉਹ ਘੋੜੇ ਦਾ ਵੀਰਜ ਕੈਂਹ ਦੇ ਛੰਨੇ ਵਿਚ ਪਾ ਲੈਂਦਾ ਤੇ ਉਸ ਵਿਚ ਅਗਲੇ ਦੀ ਇੱਛਾ ਦਾ ਰੰਗ ਮਿਲਾਉਂਦਾ ਤੇ ਨੜੇ ਦੇ ਖੋਲ ਵਿਚ ਵੀਰਜ ਪਾ ਕੇ ਘੋੜੀ ਦੀ ਯੋਨੀ ਵਿਚ ਫੂਕ ਮਾਰ ਦੇ ਗਰਭ ਧਾਰਨ ਕਰਵਾਉਂਦਾ। ਉਸਦੇ ਇਸੇ ਹੁਨਰ ਦਾ ਕਮਾਲ ਸੁਣ ਕੇ ਲਾਹੌਰ ਦੇ ਡੀ ਸੀ ਨੇ ਉਸਨੂੰ ਬੁਲਵਾਇਆ ਸੀ ਤੇ ਉਸਨੇ ਉਸਦੀ ਘੋੜੀ ਤੋਂ ਮਨ-ਇੱਛਿਤ ਰੰਗ ਵਾਲਾ ਵਛੇਰਾ/ਵਛੇਰੀ ਪੈਦਾ ਕਰਵਾ ਕੇ ਉਸਦਾ ਦਿਲ ਜਿੱਤ ਲਿਆ ਸੀ। ਜਦੋਂ ਉਹ ਡੀ ਸੀ ਹੋਰ ਵੱਡਾ ਅਫ਼ਸਰ ਬਣ ਕੇ ਬਾਰ ਵਿਚ ਜ਼ਮੀਨਾਂ ਅਲਾਟ ਕਰਨ 'ਤੇ ਲੱਗਾ ਤਾਂ ਉਸਨੇ ਕਿਸ਼ਨ ਸਿੰਘ ਨੂੰ ਦੋ ਮੁਰੱਬੇ ਜ਼ਮੀਨ ਘੋੜੇ ਪਾਲਣ ਲਈ ਦਿੱਤੀ। ਉਦੋਂ ਤੋਂ ਸਾਡਾ ਪਰਿਵਾਰ 'ਘੋੜਿਆਂ ਵਾਲੇ ਸਰਦਾਰ' ਵਜੋਂ ਵੱਜਣ ਲੱਗਾ ਸੀ। ਕਿਸ਼ਨ ਸਿੰਘ ਦੇ ਪੁੱਤਰ ਪਾਲਾ ਸਿੰਘ ਤੇ ਉਸਦੇ ਪੁੱਤਰ ਹਕੀਕਤ ਸਿੰਘ ਨੇ ਵੀ ਘੋੜੇ ਪਾਲੇ ਪਰ ਉਹ ਵਿਸ਼ੇਸ਼ ਵਿਗਿਆਨਕ ਹੁਨਰ ਉਸਦੇ ਨਾਲ ਹੀ ਚਲਾ ਗਿਆ। ਅਗਲੇ ਉਸਨੂੰ ਜਾਣ/ਸੰਭਾਲ ਨਾ ਸਕੇ। ਉਸਦੇ ਵੇਲਿਆਂ ਦੀਆਂ ਰੌਣਕਾਂ ਤੇ ਪ੍ਰਾਹੁਣਚਾਰੀ ਦੀ ਵਿਰਾਸਤ ਜ਼ਰੂਰ ਉਸਦੇ ਪੁੱਤ-ਪੋਤਰੇ ਨੇ ਸਾਂਭ ਰੱਖੀ ਸੀ।

ਮੇਰੀ ਸੰਭਾਲ ਵਿੱਚ ਵੀ ਤਿੰਨ-ਚਾਰ ਵੱਡੇ ਪਾਵਿਆਂ ਵਾਲੇ ਪਲੰਘ ਡਿਓੜ੍ਹੀ ਵਿੱਚ ਡੱਠੇ ਰਹਿੰਦੇ; ਜਿੱਥੇ ਪੰਜ-ਸੱਤ ਬੰਦੇ ਬੈਠੇ ਹੁੰਦੇ। ਜੱਗ-ਜਹਾਨ ਦੀਆਂ ਗੱਲਾਂ ਕਰਦੇ। ਡਿਓੜ੍ਹੀ ਦਾ ਵੱਡਾ ਦਰਵਾਜ਼ਾ ਸਾਰੀ ਦਿਹਾੜੀ ਖੁੱਲ੍ਹਾ ਰਹਿੰਦਾ। ਬਾਹਰਲੇ ਪਿੰਡਾਂ ਤੋਂ ਸੌਦਾ-ਸੂਤ ਲੈਣ ਆਉਣ ਵਾਲੇ ਬੰਦੇ ਆਪਣੀਆਂ ਘੋੜੀਆਂ ਨੂੰ ਸਾਡੀ ਹਵੇਲੀ ਵਿੱਚ ਬੰਨ੍ਹਦੇ। ਪਾਣੀ-ਧਾਣੀ ਪੀਂਦੇ। ਕੰਮ-ਧੰਦਾ ਕਰਨ ਤੋਂ ਬਾਅਦ ਬੈਠੀ ਸੰਗਤ ਦਾ ਸਾਥ ਵੀ ਮਾਣਦੇ। ਆਪਣੇ ਪਿੰਡਾਂ ਦੀਆਂ ਖ਼ਬਰਾਂ ਸੁਣਾਉਂਦੇ, ਏਥੋਂ ਦੀਆਂ ਸੁਣਦੇ। ਪੜ੍ਹਿਆ-ਲਿਖਿਆ ਕੋਈ ਜਣਾ ਅਖ਼ਬਾਰ ਪੜ੍ਹ ਕੇ ਖ਼ਬਰਾਂ ਸੁਣਾਉਂਦਾ। ਮੇਰੇ ਪਿਓ ਦਾ ਹਾਣੀ ਸੁਰਜਜੀਤ ਸਿੰਘ ਸੰਧੂ, ਜੋ ਪਿੱਛੋਂ ਕਨੇਡਾ ਜਾ ਵੱਸਿਆ, ਆਪਣੀ 'ਪ੍ਰੀਤ-ਲੜੀ' ਵੀ ਸਾਡੀ ਡਿਓੜ੍ਹੀ ਵਿੱਚ ਲੈ ਕੇ ਆ ਜਾਂਦਾ ਅਤੇ ਇਸ ਵਿਚੋਂ ਕੰਮ ਦੀਆਂ ਗੱਲਾਂ ਪੜ੍ਹ ਕੇ ਸੁਣਾਉਂਦਾ। ਪਿਛੋਂ ਇਹ 'ਪ੍ਰੀਤ-ਲੜੀ' ਮੇਰਾ ਪਿਓ ਪੜ੍ਹਦਾ। ਮੈਨੂੰ ਹੁਣ ਵੀ ਯਾਦ ਹੈ ਜਦੋਂ ਮੈਂ ਅੱਠ-ਨੌਂ ਕੁ ਸਾਲ ਦਾ ਸਾਂ ਤਾਂ ਮੇਰੀ ਮਾਂ ਮੇਰੇ ਵਾਲਾਂ ਵਿੱਚ ਘਿਓ ਝੱਸ ਰਹੀ ਸੀ ਤੇ ਮੈਂ ਮੂੰਹ ਅੱਗੇ ਆਏ ਵਾਲਾਂ ਨੂੰ ਪਾਸੇ ਕਰਕੇ 'ਪ੍ਰੀਤ-ਲੜੀ' ਵਿੱਚ ਗੁਰਬਖ਼ਸ਼ ਸਿੰਘ ਦਾ ਪ੍ਰਸ਼ਨ-ਉੱਤਰ ਵਾਲਾ ਕਾਲਮ 'ਮੇਰੇ ਝਰੋਖੇ 'ਚੋਂ' ਪੜ੍ਹਨ ਦੀ ਕੋਸ਼ਿਸ਼ ਕਰ ਰਿਹਾ ਸਾਂ।

ਪਚਵੰਜਾ ਵਿੱਚ ਆਏ ਵੱਡੇ ਮੀਂਹਾਂ ਤੇ ਹੜ੍ਹਾਂ ਕਰਕੇ ਪਿੰਡ ਵਿੱਚ ਬੜੇ ਮਕਾਨ ਢਹਿ ਗਏ। ਡਿਓੜ੍ਹੀ ਦੇ ਖੱਬੇ ਹੱਥ ਵਾਲੀ ਦੁਕਾਨ ਵੀ ਢਹਿ ਗਈ ਤੇ ਨਾਲ ਹੀ ਉਸ ਦੁਕਾਨ ਅਤੇ ਡਿਓੜ੍ਹੀ ਵਿਚਕਾਰਲੀ ਸਾਂਝੀ ਕੰਧ ਵੀ। ਡਿਓੜ੍ਹੀ ਦੀ ਛੱਤ ਦਾ ਇਸ ਪਾਸੇ ਵਾਲਾ ਹਿੱਸਾ ਵੀ ਨੁਕਸਾਨਿਆਂ ਗਿਆ। ਨਾ ਉਹ ਦੁਕਾਨ ਕਿਸੇ ਬਣਾਈ ਤੇ ਨਾ ਹੀ ਵਿਚਕਾਰਲੀ ਕੰਧ। ਸਿੱਟੇ ਵਜੋਂ ਹੌਲੀ ਹੌਲੀ ਹਵੇਲੀ ਦੀ ਛੱਤ ਡਿੱਗਦੀ ਵੇਖ ਅਸੀਂ ਆਪ ਹੀ ਢਾਹ ਦਿੱਤੀ। ਵਿਚਕਾਰਲੀ ਕੱਚੀ ਕੰਧ ਦਸ ਕੁ ਫੁੱਟ ਉੱਚੀ ਕਰਕੇ ਓਹਲਾ ਕਰ ਲਿਆ। ਉਂਜ ਕੁੱਝ ਸਾਲ ਪਿੱਛੋਂ ਅਸੀਂ ਡਿਓੜ੍ਹੀ ਦੇ ਬਾਹਰਲੇ ਤੀਹ ਕੁ ਫੁੱਟ ਲੰਮੇ ਪੱਕੇ ਮੱਥੇ ਵਿਚੋਂ ਇੱਕ ਪਾਸੇ ਬਾਰਾਂ ਕੁ ਫੁੱਟ ਦਾ ਦਰਵਾਜ਼ਾ ਬਣਾ ਕੇ ਤੇ ਘਰ ਲਈ ਰਾਹ ਛੱਡ ਕੇ ਬਾਕੀ ਹਿੱਸੇ ਵਿੱਚ ਲੰਮੀ ਪੱਕੀ ਬੈਠਕ ਪਾ ਲਈ ਸੀ। ਪਰ ਮੈਂ ਜਿਹੜੀ ਗੱਲ ਸੁਣਾਉਣ ਲੱਗਾ ਹਾਂ ਉਹ ਉਦੋਂ ਦੀ ਹੈ ਜਦੋਂ ਡਿਓੜ੍ਹੀ ਢਹਿ ਚੁੱਕੀ ਸੀ ਅਤੇ ਇਹ ਥਾਂ ਅਜੇ ਖਾਲੀ ਹੀ ਪਿਆ ਸੀ। ਅਸੀਂ ਏਥੇ ਆਪਣੇ ਡੰਗਰ ਬੰਨ੍ਹਦੇ ਸਾਂ। ਡਿਓੜ੍ਹੀ ਦੇ ਖੱਬੇ ਹੱਥ ਦੁਕਾਨ ਵਾਲਾ ਥਾਂ ਜਿਹੜਾ ਖੋਲਾ ਹੋ ਚੁਕਿਆ ਸੀ, ਉਹ ਥਾਂ ਡਾਕਟਰ ਕਰਮ ਚੰਦ ਨੇ ਮੁੱਲ ਲੈ ਲਿਆ ਸੀ ਅਤੇ ਉਹ ਏਥੇ ਆਪਣੀ ਨਵੀਂ ਪੱਕੀ ਦੁਕਾਨ ਬਨਾਉਣੀ ਚਾਹੁੰਦਾ ਸੀ। ਪਹਿਲਾਂ ਉਹ ਤਿੰਨ ਕੁ ਦੁਕਾਨਾਂ ਦੂਰ ਇੱਕ ਕੱਚੀ ਦੁਕਾਨ ਵਿੱਚ ਆਪਣਾ ਕਲਿਨਕ ਚਲਾਉਂਦਾ ਸੀ।

ਕਰਮ ਚੰਦ ਨੂੰ ਨਵੀਂ ਬਣਾਈ ਜਾਣ ਵਾਲੀ ਦੁਕਾਨ ਦੇ ਹਿਸਾਬ ਨਾਲ ਮੁੱਲ ਲਿਆ ਗਿਆ ਥਾਂ ਥੋੜ੍ਹਾ ਲੱਗਦਾ ਸੀ। ਕਰਮ ਚੰਦ ਦੀ ਹਸਰਤ ਸੀ ਕਿ ਦੁਕਾਨ ਥੋੜ੍ਹੀ ਹੋਰ ਖੁੱਲ੍ਹੀ ਹੋ ਜਾਂਦੀ! ਪਰ ਹੁੰਦੀ ਕਿਵੇਂ? ਜਦੋਂ ਨੀਹਾਂ ਪੁੱਟਣ ਲਈ ਵਿਚਕਾਰਲੀ ਸਾਂਝੀ ਕੰਧ ਢਾਹ ਦਿੱਤੀ ਗਈ ਤਾਂ ਕਰਮ ਚੰਦ ਨੇ ਨਾਲ ਰਲਦੇ ਸਾਡੀ ਡਿਓੜ੍ਹੀ ਵਾਲੇ ਖਾਲੀ ਥਾਂ ਵੱਲ ਵੇਖ ਕੇ ਕੋਲ ਖਲੋਤੇ ਮੇਰੇ ਪਿਓ

ਨੂੰ ਵਿਗੋਚੇ ਦੇ ਭਾਵ ਨਾਲ ਕਿਹਾ, "ਦੀਦਾਰ, ਮੈਨੂੰ ਪਤੈ ਕਿ ਚਾਚੇ (ਹਕੀਕਤ ਸਿੰਘ) ਨੇ ਮੰਨਣਾ ਨਹੀਂ ਪਰ ਜੇ ਤੁਸੀਂ ਆਪਣੇ ਥਾਂ ਵਿਚੋਂ ਆਪਣੇ ਪਾਸਿਓਂ ਦੁਕਾਨ ਦੀ ਸੇਧ ਵਿੱਚ ਗਜ਼ ਭਰ ਲੀਰ ਦੀ ਲੀਰ ਮੈਨੂੰ ਛੱਡ ਦਿਓ ਤਾਂ ਕਿਆ ਕਹਿਣੇ! ਤੁਹਾਡੇ ਕੋਲ ਬਥੇਰਾ ਥਾਂ ਪਿਆ ਹੈ। ਪੈਸੇ ਜਿੰਨੇ ਆਖੋ ਓਨੇ ਦੇਣ ਨੂੰ ਤਿਆਰ ਹਾਂ।" ਪਰ ਉਹਦੀ ਹਿੰਮਤ ਨਹੀਂ ਸੀ ਪੈਂਦੀ ਕਿ ਬਾਪੂ ਹਕੀਕਤ ਸਿੰਘ ਨੂੰ ਆਖੇ ਕਿ ਏਨੀ ਕੁ ਥਾਂ ਉਸਨੂੰ ਮੁੱਲ ਦੇ ਦਵੇ।

'ਥਾਂ ਭਾਵੇਂ ਬਥੇਰਾ ਪਿਆ ਸੀ!' ਪਰ ਹਵੇਲੀ ਨਾਲ ਤਾਂ ਹਕੀਕਤ ਸਿੰਘ ਦੇ ਖ਼ਾਨਦਾਨ ਦੇ ਸੰਸਕਾਰ ਜੁੜੇ ਹੋਏ ਸਨ। ਉਹ ਆਪ ਹੀ ਦੱਸਦਾ ਹੁੰਦਾ ਸੀ। ਦੀਵਾਨ ਸ਼ਾਹ ਦੇ ਪਿਓ ਤੇ ਗੁਰਲਾਲ ਸ਼ਾਹ ਦੇ ਦਾਦੇ ਝੰਡੂ ਸ਼ਾਹ ਨੇ, ਜਿਹਦੀ ਸ਼ਾਹੂਕਾਰੀ ਇਲਾਕੇ ਵਿੱਚ ਚੱਲਦੀ ਸੀ ਅਤੇ ਜਿਹਦੇ ਬਣਾਏ ਮਕਾਨ ਹਵੇਲੀ ਦੇ ਦੋਵੇਂ ਪਾਸੇ ਅਸਮਾਨ ਨੂੰ ਛੂੰਹਦੇ ਸਨ, ਕਿਸ਼ਨ ਸੁੰਹ ਨੂੰ ਆਖਿਆ ਸੀ, "ਸਰਦਾਰ ਕਿਸ਼ਨ ਸਿਆਂ! ਚਾਦਰ ਵਿਛਾ ਕੇ ਜਿੰਨੇ ਪੈਸੇ ਪਾਏ ਜਾ ਸਕਦੇ ਈ, ਪਾ ਲੈ ਪਰ ਇਹ ਹਵੇਲੀ ਮੈਨੂੰ ਦੇ ਦੇਹ, ਮੇਰੇ ਨਾਲ ਲੱਗਦੀ ਹੈ।"

"ਸ਼ਾਹ ਉਂਜ ਇਹ ਹਵੇਲੀ ਤੇਰੀ ਹੀ ਐ। ਆਪਣਾ ਕੁੱਝ ਵੀ ਵੰਡਿਆ ਨਹੀਂ। ਜਿਵੇਂ ਚਾਹੇ ਵਰਤ। ਪਰ ਮੁੱਲ ਲੈਣ ਦੀ ਗੱਲ ਮੁੜ ਕੇ ਨਾ ਮੈਨੂੰ ਆਖੀਂ। ਮੈਂ ਤਾਂ ਤੈਨੂੰ ਕਦੇ ਨਹੀਂ ਆਖਿਆ ਕਿ ਤੇਰੇ ਮਕਾਨ ਮੇਰੇ ਨਾਲ ਲੱਗਦੇ ਨੇ! ਏਦਾਂ ਹਵਸ ਵਧਾਈ ਚੰਗੀ ਨਹੀਂ ਹੁੰਦੀ ਝੰਡੂ ਸ਼ਾਹ! ਆਪਾਂ ਭਰਾ-ਭਰਾ ਗੁਆਂਢ ਵਿੱਚ ਭਰਾਵਾਂ ਵਾਂਗ ਰਹੀਏ। ਕਿਸੇ ਨੂੰ ਢਾਹੁਣ ਜਾਂ ਉਸ ਤੋਂ ਖੋਹਣ ਬਾਰੇ ਨਾ ਸੋਚੀਏ।" ਕਿਸ਼ਨ ਸਿੰਘ ਨੇ ਉਸਨੂੰ ਕੌੜ ਨਾਲ ਆਖਿਆ ਸੀ। ਪਿੱਛੋਂ ਤੋਂ ਚੱਲੀ ਆਉਂਦੀ ਇਹ ਗੱਲ ਸਭ ਨੂੰ ਹੀ ਪਤਾ ਸੀ।

ਹੁਣ ਕਰਮ ਚੰਦ ਉਸ ਹਵੇਲੀ ਵਿੱਚੋਂ ਕੁੱਝ ਥਾਂ 'ਮੁੱਲ' ਲੈਣਾ ਚਾਹੁੰਦਾ ਸੀ। ਉਸਨੂੰ ਵੀ ਪਤਾ ਸੀ ਕਿ ਹਕੀਕਤ ਸਿੰਘ ਉਸਨੂੰ ਇਹ ਥਾਂ ਕਦੋਂ ਮੁੱਲ ਦੇਣ ਲੱਗਾ ਹੈ! ਜਦੋਂ ਉਸਨੇ ਆਪਣੀ ਇਹ ਹਸਰਤ ਮੇਰੇ ਪਿਓ ਨਾਲ ਸਾਂਝੀ ਕੀਤੀ ਤਾਂ ਮੇਰੇ ਪਿਓ ਨੇ ਮੁਸਕਰਾ ਕੇ ਕਿਹਾ, "ਪੈਸਿਆਂ ਦੀ ਗੱਲ ਤਾਂ, ਡਾਕਟਰ ਜੀ, ਤੁਸੀਂ ਛੱਡੋ। ਉਂਜ ਆਪਾਂ ਐਂ ਕਰਦੇ ਆਂ... ਮਾਮੇ ਨੂੰ ਕਿਤੇ ਵਾਂਢੇ ਘਲਾ ਦੇਨੇਂ ਆਂ। ਪਿੱਛੋਂ ਆਪਾਂ ਨੀਂਹ ਰਖਾ ਕੇ ਕੰਧ ਚੁਕ ਦਿਆਂਗੇ। ਮਾਮਾ ਜਦੋਂ ਨੂੰ ਆਊ ਉਦੋਂ ਵੇਖੀ ਜਾਊ......।"

ਕਰਮ ਚੰਦ ਝਿਜਕਦਾ ਅਤੇ ਡਰਦਾ ਵੀ ਸੀ। ਉਸਨੂੰ ਪਤਾ ਸੀ ਕਿ ਵਿਗੜ ਜਾਣ ਤੇ ਹਕੀਕਤ ਸਿੰਘ ਤਲਵਾਰ ਵੀ ਕੱਢ ਸਕਦਾ ਸੀ। ਪਰ ਮੇਰੇ ਪਿਤਾ ਨੇ ਬਾਪੂ ਨੂੰ ਕਿਤੇ ਕਿਸੇ ਕੰਮ ਵਾਂਢੇ ਜਾਣਾ ਮਨਾ ਹੀ ਲਿਆ। ਉਹਨਾਂ ਨੂੰ ਆਸ ਸੀ ਕਿ ਅੱਜ ਸ਼ਾਮ ਦਾ ਗਿਆ ਉਹ ਪੰਦਰਾਂ ਵੀਹਾਂ ਕੋਹਾਂ ਤੋਂ ਕੱਲ੍ਹ ਸ਼ਾਮ ਤੱਕ ਤੋਂ ਪਹਿਲਾਂ ਤਾਂ ਮੁੜਨ ਹੀ ਨਹੀਂ ਲੱਗਾ। ਚਾਹਵੇ ਤਾਂ ਦੋ ਤਿੰਨ ਦਿਨ ਲਾ ਆਵੇ। ਸਵੇਰੇ ਨੀਂਹ ਰੱਖੀ ਜਾਣੀ ਸੀ। ਰਾਜ ਮਿਸਤਰੀ ਅਜੇ ਸੰਦ-ਵਲੇਵੇਂ ਸੂਤ ਹੀ ਕਰਦੇ ਫ਼ਿਰਦੇ ਸਨ ਤੇ ਕਰਮ ਚੰਦ ਅਤੇ ਮੇਰਾ ਪਿਤਾ ਥਾਂ ਦਾ ਜਾਇਜ਼ਾ ਹੀ ਲੈਂਦੇ ਫ਼ਿਰਦੇ ਸਨ ਕਿ ਬਾਪੂ ਹਕੀਕਤ ਸਿੰਘ ਮੌਕੇ 'ਤੇ ਹੀ ਪੁੱਜ ਗਿਆ। ਕੀਤਾ ਤਾਂ ਅਜੇ ਭਾਵੇਂ ਕੁੱਝ ਨਹੀਂ ਸੀ ਪਰ ਦੋਹਾਂ ਨੂੰ ਜਾਪਿਆ ਜਿਵੇਂ ਚੋਰ ਸੰਨ੍ਹ ਉੱਤੋਂ ਫੜ੍ਹਿਆ ਗਿਆ ਹੋਵੇ। ਉਹਨਾਂ ਦੀ ਬਣਾਈ ਸਕੀਮ ਉੱਤੇ ਪਾਣੀ ਫ਼ਿਰ ਗਿਆ ਸੀ।

"ਸੁਣ ਓਏ ਦੀਦਾਰ! ਤੇ ਕਰਮ ਚੰਦਾ ਤੂੰ ਵੀ ਸੁਣ! ਮੇਰੇ ਨਾਲ ਹੇਰਾ ਫ਼ੇਰੀ ਮਾਰਦੇ ਸਾਓ!"

ਸੁਣ ਕੇ ਦੋਹਾਂ ਦੇ ਚਿਹਰੇ ਉੱਤੇ ਤਰੇਲੀ ਆ ਗਈ। ਉਹਨਾਂ ਸਹਿਮੀਆਂ ਨਜ਼ਰਾਂ ਨਾਲ ਬਾਪੂ ਦੇ ਚਿਹਰੇ ਵੱਲ ਵੇਖਿਆ। ਮੈਂ ਇਸ ਮੌਕੇ ਦਾ ਚਸ਼ਮਦੀਦ ਗਵਾਹ ਹਾਂ। ਪਰ ਬਾਪੂ ਤਾਂ ਮੁਸਕੜੀਏ ਹੱਸ ਰਿਹਾ ਸੀ, "ਦਾਈਆਂ ਤੋਂ ਪੇਟ ਨਹੀਂ ਲੁਕੇ ਰਹਿੰਦੇ। ਜਿਹੜੀ ਤੁਹਾਡੇ ਢਿੱਡ 'ਚ ਐ, ਉਹ ਮੇਰਿਆਂ ਨਹੁੰਆਂ 'ਚ ਐ। ਐਧਰ ਆ ਓ ਮਿਸਤਰੀ" ਉਹਨੇ ਰਾਜ ਮਿਸਤਰੀ ਨੂੰ ਆਵਾਜ਼ ਮਾਰੀ, "ਆਹ ਲੈ... ਐਥੇ ਕੰਧ ਕੀਤਿਆਂ ਇਹਦੀ ਦੁਕਾਨ ਠੀਕ ਬਣ ਜੁ......।"

ਉਹਨੇ ਜ਼ਮੀਨ 'ਤੇ ਪੈਰ ਰੱਖਿਆ। ਇਹ ਕਰਮ ਚੰਦ ਤੇ ਮੇਰੇ ਪਿਓ ਵੱਲੋਂ ਪਹਿਲਾਂ ਮਿਥੇ ਹੋਏ ਥਾਂ ਤੋਂ ਵੀ ਡੇਢ ਫੁੱਟ ਅੰਦਰ ਨੂੰ ਸੀ।

"ਬਾਪੂ ਜੀ! ਸਰਦਾਰ ਜੀ, ਵਾਧੂ" ਮਿਸਤਰੀ ਕਾਂਡੀ ਫੜੀ ਅਹੁਲ ਕੇ ਉਸ਼ ਵੱਲ ਵਧਿਆ। ਮੇਰਾ ਪਿਤਾ ਅਤੇ ਕਰਮ ਚੰਦ ਅਜੇ ਵੀ ਬੁੱਤ ਬਣੇ ਖੜੋਤੇ ਸਨ।

"ਲਿਆ ਫ਼ਿਰ ਮਾਰ ਬੰਦੇ ਨੂੰ ਵਾਜ ਅਤੇ ਵਾਹਗੁਰੂ ਆਖ ਕੇ ਨੀਂਹ ਪੁੱਟੋ......।"

ਕਰਮ ਚੰਦ ਦੀਆਂ ਅੱਖਾਂ ਵਿੱਚ ਪਾਣੀ ਸਿੰਮ ਆਇਆ।

ਇਹ ਸਦ-ਭਾਵ ਕੇਵਲ ਇੱਕ ਪਾਸੜ ਨਹੀਂ ਸੀ। ਦੋਹਾਂ ਪਾਸਿਆਂ ਤੋਂ ਅਜੇਹੀ ਮੁਹੱਬਤ ਦਾ ਪ੍ਰਗਟਾ ਅਕਸਰ ਹੀ ਹੁੰਦਾ ਰਹਿੰਦਾ। ਅਜਿਹੇ ਸਦ-ਭਾਵੀ ਮਾਹੌਲ ਵਿੱਚ ਪਲਣ ਦਾ ਅਸਰ ਵੀ ਜ਼ਰੂਰ ਮੇਰੀ ਮਾਨਸਿਕ ਬਣਤਰ ਉੱਤੇ ਪਿਆ ਹੋਵੇਗਾ।

ਬਾਪੂ ਹਕੀਕਤ ਸਿੰਘ ਦੇ ਵੇਲੇ ਦੀਆਂ ਹੀ ਕਈ ਗੱਲਾਂ ਮੈਨੂੰ ਯਾਦ ਹਨ। ਉਹ ਬਹੁਤ ਮਜ਼ਾਕੀਆ ਇਨਸਾਨ ਸੀ। ਐਵੇਂ ਹੀ ਅਗਲੇ ਨਾਲ ਛੇੜ-ਛਾੜ ਕਰਦੇ ਰਹਿਣਾ। ਸਾਡੇ ਆਂਢ-

ਗੁਆਂਢ ਦੀਆਂ ਬਜ਼ੁਰਗ ਔਰਤਾਂ ਨਾਲ ਉਹ ਬੁੱਢੇ-ਵਾਰੇ ਵੀ ਦਿਓਰਾਂ ਵਾਂਗ ਮਜ਼ਾਕ ਕਰਦਾ। ਨਥੂ ਰਾਮ ਦੀ ਮਾਂ ਪਾਰਵਤੀ ਨੂੰ ਉਹ ਅਕਸਰ ਸ਼ਰਾਰਤ ਨਾਲ ਆਖਦਾ, "ਸ਼ਾਹਣੀ! ਰਾਤੀਂ ਮੈਨੂੰ ਸ਼ਾਹ ਮਿਲਿਆ ਸੀ ਸੁਫ਼ਨੇ 'ਚ।" ਉਹਦਾ ਭਾਵ ਉਹਦੇ ਮਰ ਚੁੱਕੇ ਪਤੀ ਤੋਂ ਹੁੰਦਾ, "ਉਹ ਮੈਨੂੰ ਆਖਦਾ ਸੀ ਕਿ ਮੇਰਾ ਸ਼ਾਹਣੀ ਬਿਨਾਂ ਜੀਅ ਨਹੀਂ ਲੱਗਦਾ। ਉਹਨੂੰ ਘਲਾ ਮੇਰੇ ਕੋਲ" ਉਹ ਮੁਸਕੜੀਆਂ 'ਚ ਹੱਸਦਾ।

"ਵੇ ਫਿੱਟੇ ਮੂੰਹ ਤੇਰਾ! ਹੁਣ ਬੁੱਢੇ ਵਾਰੇ ਤਾਂ ਕੁੱਝ ਸ਼ਰਮ ਕਰ। ਮੈਂ ਕਿਓਂ ਮਰਾਂ! ਪਹਿਲਾਂ ਤੂੰ ਮਰ; ਤੇਰੇ ਪਿੱਛੇ ਪਿੱਛੇ ਮੈਂ ਆਊਂਗੀ" ਅੱਧਾ ਗੁੱਸੇ ਅਤੇ ਅੱਧੇ ਲਾਡ ਨਾਲ ਉਹ ਉਸਨੂੰ ਝਿੜਕਦੀ। ਉਹਦਾ ਪੁੱਤ ਵੀ ਇਹ ਮਸ਼ਕਰੀ ਸੁਣ ਕੇ ਹੱਸਦਾ ਰਹਿੰਦਾ, "ਚਾਚਾ! ਸਾਰੀ ਉਮਰ ਬੱਸ ਮੁੰਡੇ ਦਾ ਮੁੰਡਾ ਹੀ ਰਿਹਾ......"

ਮੈਨੂੰ ਯਾਦ ਹੈ ਡਾਕਟਰ ਕਰਮ ਚੰਦ ਦੀ ਦੁਕਾਨ ਤੇ ਜਦੋਂ ਕਦੀ ਮਰੀਜ਼ ਨਾ ਹੋਣਾ ਜਾਂ ਵਿਹਲ ਹੋਣੀ ਤਾਂ ਉਹਨੇ ਸਾਡੇ ਘਰ ਆ ਵੜਨਾ। ਰਸੋਈ ਕੋਲ ਜਾਂ ਚੌਂਤਰੇ ਕੋਲ ਆ ਕੇ ਆਵਾਜ਼ ਦੇਣੀ, "ਓ ਨਾਮ੍ਹ ਕੌਰੇ! ਜੋਗਿੰਦਰ ਕੌਰੇ! ਕੀ ਧਰਿਆ ਜੇ......"

ਮੇਰੀ ਮਾਂ ਜਾਂ ਦਾਦੀ ਨੇ ਦੱਸਣਾ।

"ਕੋਈ ਰੋਟੀ ਵੀ ਪਈ ਜੇ ਸਵੇਰ ਦੀ..."

"ਸਵੇਰ ਦੀ ਕਿਓਂ ਜੀ...ਸੁੱਖੀ ਸਾਂਦੀ ਹੁਣੇ ਸੱਜਰੀ ਲਾਹ ਦਿੰਦੀ ਆਂ......" ਮੇਰੀ ਦਾਦੀ ਜਾਂ ਮਾਂ ਨੇ ਆਖਣਾ।

"ਨਹੀਂ ਨਹੀਂ, ਰੋਟੀਆਂ ਕਰ ਦੋ ਉਰ੍ਹਾਂ ਮੇਰੇ ਵੱਲ ਅਤੇ ਉੱਤੇ ਹੀ ਸਲੂਣਾ ਪਾ ਦੇਹ।"

ਉਹਨੇ ਹੱਥ ਉੱਤੇ ਰੋਟੀ ਰੱਖ ਕੇ, ਬੁਰਕੀ ਤੋੜ ਤੋੜ ਕੇ ਖਾਈ ਜਾਣੀ ਤੇ ਘਰਦਿਆਂ ਜੀਆਂ ਨਾਲ ਏਧਰ ਓਧਰ ਦੀਆਂ ਮਾਰਦੇ ਰਹਿਣਾ।

"ਲਿਆ ਓਏ ਪਾਣੀ ਦਾ ਗਲਾਸ ਦੁਕਾਨ ਤੇ ਮਰੀਜ਼ ਨਾ ਆ ਗਿਆ ਹੋਵੇ ਕੋਈ" ਕਦੀ ਕਦੀ ਉਹਨੇ ਮੈਨੂੰ ਆਖਣਾ।

ਸਾਡੇ ਘਰ ਉਹਦਾ ਇੰਜ ਅਪਣੱਤ ਨਾਲ ਆ ਜਾਣਾ ਅਤੇ ਆਪਣੇ ਘਰ ਵਾਂਗ ਹੀ ਰੋਟੀ ਮੰਗ ਕੇ ਖਾ ਲੈਣਾ ਅੱਜ ਵੀ ਜਦੋਂ ਮੈਨੂੰ ਯਾਦ ਆਉਂਦਾ ਹੈ ਤਾਂ ਸਾਂਝੇ ਭਾਈਚਾਰੇ ਦੀ ਰੇਸ਼ਮੀ ਸਾਂਝ ਵਾਲੇ ਆਪਸੀ ਮੁਹੱਬਤੀ ਅਹਿਸਾਸ ਨਾਲ ਮੇਰਾ ਆਪਾ ਸਰਸ਼ਾਰ ਹੋ ਜਾਂਦਾ ਹੈ।

*153 ਗੋਲਡਨ ਐਵੇਨਿਊ-1*
*ਗੜ੍ਹਾ, ਜਲੰਧਰ-144022*
*ਮੋਬਾਈਲ:98766-19777*

## ਅਦਾਰਾ ਪ੍ਰਵਚਨ ਵੱਲੋਂ ਕਹਾਣੀ ਸੰਵਾਦ

ਬੀਤੇ ਦਿਨੀਂ ਅਦਾਰਾ 'ਪ੍ਰਵਚਨ' 'ਤੇ 'ਬੀਬੀ ਸਵਰਨ ਕੌਰ ਟਰੱਸਟ' ਵੱਲੋਂ ਪੰਜਵੀਂ ਕਹਾਣੀ ਸੰਵਾਦ-ਗੋਸ਼ਟੀ ਡਲਹੌਜ਼ੀ ਦੇ ਮੇਹਰ ਹੋਟਲ ਵਿਖੇ ਆਯੋਜਿਤ ਕੀਤੀ ਗਈ। ੯ ਅਕਤੂਬਰ ਸ਼ਾਮ ਨੂੰ ਇਸ ਗੋਸ਼ਟੀ ਦੇ ਬਾਅਦ ਦੁਪਹਿਰ ਸ਼ੁਰੂ ਹੋਏ ਪਹਿਲੇ ਸੈਸ਼ਨ ਵਿਚ ਡਾ. ਰਜਨੀਸ਼ ਬਹਾਦਰ ਸਿੰਘ ਨੇ ਮੁੱਖ ਪਰਚਾ 'ਦਲਿਤ ਚਿੰਤਨ ਤੇ ਪੰਜਾਬੀ ਕਹਾਣੀ' ਪੜ੍ਹਿਆ। ਇਸ ਪਰਚੇ 'ਤੇ ਭਖਵੀਂ ਬਹਿਸ ਹੋਈ ਜਿਸ ਵਿਚ ਪੰਜਾਬੀ ਕਹਾਣੀ 'ਚ ਦਲਿਤ ਕਹਾਣੀ ਦੀ ਦਸ਼ਾ ਤੇ ਦਿਸ਼ਾ ਦੇ ਨਾਲ-ਨਾਲ ਸਮਕਾਲੀ ਦਲਿਤ ਰਾਜਨੀਤੀ ਅਤੇ ਚਿੰਤਨ ਨੂੰ ਵੀ ਨਿੱਠ ਕੇ ਵਿਚਾਰਿਆ ਗਿਆ।

ਦੂਸਰੇ ਦਿਨ ਸਵੇਰੇ ਨੌਂ ਵਜੇ ਸ਼ੁਰੂ ਹੋਏ ਪਹਿਲੇ ਸੈਸ਼ਨ ਵਿਚ ਅਤਰਜੀਤ ਨੇ 'ਰੱਬ ਦਾ ਕਤਲ' ਅਤੇ ਮਨਮੋਹਨ ਬਾਵਾ ਨੇ 'ਬੇਅਕਲਾਂ ਦਾ ਜਨਪਦ' ਕਹਾਣੀਆਂ ਪੜ੍ਹੀਆਂ। ਦੁਪਹਿਰ ਦੇ ਖਾਣੇ ਤੋਂ ਬਾਅਦ ਹੋਏ ਦੂਸਰੇ ਸੈਸ਼ਨ ਵਿਚ ਭਗਵੰਤ ਰਸੂਲਪੁਰੀ ਨੇ 'ਆਦਿ ਡੰਕਾ' ਅਤੇ ਸਰੂਪ ਸਿਆਲਵੀ ਨੇ 'ਐਨਾ ਸੱਚ ਦਾ ਬੋਲ' ਕਹਾਣੀਆਂ ਪੜ੍ਹੀਆਂ। ਇਹਨਾਂ ਚਹੁੰਆਂ ਕਹਾਣੀਆਂ ਬਾਰੇ ਨਿੱਠ ਕੇ ਬਹਿਸ ਹੋਈ, ਜਿਸ ਵਿਚ ਸ੍ਰੀ ਗਿਆਨ ਸਿੰਘ ਬੱਲ, ਰਜਨੀਸ਼ ਬਹਾਦਰ ਸਿੰਘ, ਜਸ ਮੰਡ, ਜੇ ਬੀ ਸੇਖੋਂ, ਸੁਕੀਰਤ, ਵਿਸਾਖਾ ਸਿੰਘ ਜਰਮਨੀ, ਬਲਬੀਰ ਪਰਵਾਨਾ, ਗੀਟਾ ਸਵਾਮੀ ਅਤੇ ਸੁਖਦੇਵ ਬਾਵਾ ਨੇ ਹਿੱਸਾ ਲਿਆ। ਹਰ ਕਹਾਣੀ ਉੱਪਰ ਕਹਾਣੀ ਦੇ ਪਾਠ ਸਮੇਤ ਲਗਭਗ ਦੋ ਘੰਟੇ ਚਰਚਾ ਚੱਲੀ।

ਅਗਲੇ ਦਿਨ ੧੧ ਅਕਤੂਬਰ ਨੂੰ ਸਵੇਰੇ ਇਸ ਗੋਸ਼ਟੀ ਦਾ ਸਮਾਪਤੀ ਸੈਸ਼ਨ ਹੋਇਆ, ਜਿਸ ਵਿਚ ਗੋਸ਼ਟੀ 'ਚ ਸ਼ਾਮਲ ਸਾਰੇ ਹਿੱਸਾ ਲੈਣ ਵਾਲਿਆਂ ਨੇ ਆਪਣੇ ਪ੍ਰਭਾਵ ਸਾਂਝੇ ਕੀਤੇ ਤੇ ਭਵਿੱਖ ਦੀਆਂ ਗੋਸ਼ਟੀਆਂ ਲਈ ਆਪਣੇ ਸੁਝਾਅ ਵੀ ਦਿੱਤੇ। ਇਸ ਸੰਵਾਦ ਦੇ ਪ੍ਰਬੰਧਕਾਂ ਜਸ ਮੰਡ ਤੇ ਡਾ. ਰਜਨੀਸ਼ ਬਹਾਦਰ ਸਿੰਘ ਵੱਲੋਂ ਰਿਹਾਇਸ਼ ਲਈ ਸ੍ਰੀ ਮਨਮੋਹਨ ਬਾਵਾ ਤੇ ਆਰਥਕ ਸਹਿਯੋਗ ਲਈ ਸ੍ਰੀ ਵਿਸਾਖਾ ਸਿੰਘ ਜਰਮਨੀ ਦਾ ਧੰਨਵਾਦ ਕੀਤਾ ਗਿਆ। ਇਹ ਚਾਰੇ ਕਹਾਣੀਆਂ, ਸਮੇਤ ਇਹਨਾਂ ਉੱਪਰ ਹੋਈ ਬਹਿਸ ਦੇ, 'ਪ੍ਰਵਚਨ' ਦੇ ਆਉਂਦੇ 'ਜਨਵਰੀ-ਮਾਰਚ ੨੦੧੦' ਅੰਕ ਵਿਚ ਛਾਪੀਆਂ ਜਾਣਗੀਆਂ।




# ਸ. ਭਗਤ ਸਿੰਘ ਤੇ ਸ਼੍ਰੀ ਚੰਦਰ ਸ਼ੇਖਰ ਆਜ਼ਾਦ
# ਇਕ ਜਰਨੈਲ ਤੇ ਦੂਜਾ ਫਿਲਾਸਫਰ

*—ਬੂਹੜ ਸਿੰਘ ਬੱਜੋ*

ਸ. ਭਗਤ ਸਿੰਘ ਜੀ ਦੀ ਸ੍ਰੀ ਚੰਦਰ ਸ਼ੇਖਰ ਨਾਲ ਜਦੋਂ ਜਾਣ-ਪਹਿਚਾਣ ਹੋਈ ਤਾਂ ਉਹ ਇਕ-ਦੂਜੇ ਨੂੰ ਇੰਦਾਂ ਮਿਲੇ ਜਿਵੇਂ ਵਰ੍ਹਿਆਂ ਤੋਂ ਇਕ-ਦੂਜੇ ਨੂੰ ਜਾਣਦੇ ਹੋਣ, ਪਰ ਇਹ ਇਨ੍ਹਾਂ ਦੀ ਪਹਿਲੀ ਹੀ ਮਿਲਣੀ ਸੀ।

ਸ. ਭਗਤ ਸਿੰਘ ਜੀ ਨੂੰ ਵਿਰਸੇ ਵਿਚੋਂ ਮਿਲੀ ਦੇਸ਼ਭਗਤੀ ਦੀ ਗੁੜ੍ਹਤੀ ਤੇ ਸ੍ਰੀ ਚੰਦਰ ਸ਼ੇਖਰ ਦਾ ਮਹਾਤਮਾ ਗਾਂਧੀ ਜੀ ਵਲੋਂ ਛੇੜੀ ਨਾ-ਮਿਲਵਰਤਣ ਦੀ ਲਹਿਰ ਨਾਲ ਦੇਸ਼ ਪਿਆਰ ਦਾ ਜਮਣ ਲੱਗਾ। ਪਰ ਜਦੋਂ ਮਹਾਤਮਾ ਗਾਂਧੀ ਜੀ ਨੇ ਵਿਚਕਾਰੋਂ ਲਹਿਰ ਛੱਡ ਦਿੱਤੀ ਤਾਂ ਬਹੁਤ ਸਾਰੇ ਵਿਦਿਆਰਥੀਆਂ ਤੇ ਕੁਝ ਹੋਰ ਲੋਕਾਂ ਦਾ ਮਨ ਉਸਦੀ ਢਿੱਲੜ ਰਾਜਨੀਤੀ ਤੋਂ ਉਕਤਾ ਗਿਆ। ਉਨ੍ਹਾਂ ਨੇ ਆਪਣਾ ਵੱਖਰਾ ਰਾਹ ਚੁਣ ਲਿਆ। ਵਿਚਾਰ ਪੱਖੋਂ ਸ. ਭਗਤ ਸਿੰਘ ਸੰਵੇਦਨਸ਼ੀਲ ਫਿਲਾਸਫਰ ਸਨ ਤੇ ਸ੍ਰੀ ਚੰਦਰ ਸ਼ੇਖਰ ਮਿਲਟਰੀ ਦੇ ਦਾਅ-ਪੇਚ ਵਿਚ ਮਾਹਿਰ ਸਨ। ੨੮ ਸੰਤਬਰ ੧੯੦੭ ਨੂੰ ਬੰਗੇ ਚੱਕ ੧੦੫ ਜ਼ਿਲ੍ਹਾ ਲਾਇਲਪੁਰ ਵਿਖੇ ਸ. ਭਗਤ ਸਿੰਘ ਦਾ ਜਨਮ ਪਿਤਾ ਸ. ਕਿਸ਼ਨ ਸਿੰਘ ਦੇ ਘਰ ਮਾਤਾ ਵਿੱਦਿਆਵਤੀ ਜੀ ਦੀ ਕੁੱਖੋਂ ਹੋਇਆ। ਜਦੋਂ ਭਗਤ ਸਿੰਘ ਬੱਚਾ ਹੀ ਸੀ ਤਾਂ ਉਹ ਜ਼ਮੀਨ ਵਿਚ ਡੱਕੇ ਗੱਡ-ਗੱਡ ਖੇਡ ਰਿਹਾ ਸੀ ਜਦੋਂ ਉਸਦੀ ਚਾਚੀ ਨੇ ਪੁੱਛਿਆ ਭਗਤ ਇਹ ਕੀ ਕਰ ਰਿਹਾ ਤਾਂ ਭਗਤ ਸਿੰਘ ਨੇ ਉਤਰ ਦਿੱਤਾ ਦਮੂਖਾਂ ਬੀਜ ਰਿਹਾ-ਹਾਂ ਇਹ ਗੱਲ ਉਸਦੇ ਦਿਮਾਗ ਜਾਂ ਮਨ 'ਚ ਮੌਕੇ ਦੇ ਮਾਹੌਲ ਦੀ ਰਚਨਾ ਹੀ ਹੋ ਸਕਦੀ ਹੈ।

ਸ. ਭਗਤ ਸਿੰਘ ਇਕ ਐਸੇ ਮਾਹੌਲ ਵਿਚ ਪੈਦਾ ਹੋਏ ਸਨ ਜਿੱਥੇ ਹਰ ਵੇਲੇ ਸਿਆਸੀ, ਰਾਜਨੀਤੀ ਤੇ ਗੰਭੀਰ ਵਿਚਾਰ-ਚਰਚਾ ਅਕਸਰ ਹੁੰਦੀ ਰਹਿੰਦੀ ਸੀ। ਇਸਦਾ ਅਸਰ ਸ. ਭਗਤ ਸਿੰਘ ਦੀ ਸ਼ਖਸ਼ੀਅਤ ਨਿਖਾਰਨ 'ਚ ਸਹਾਈ ਹੋਇਆ। ਮਿਲਾਪੜੇ ਤੇ ਬੋਲਚਾਲ ਵਿਚ ਮਿਠਾਸ ਘਰ ਦੇ ਚਰਚਾ ਵਾਲੇ ਮਾਹੌਲ ਨੇ ਉਸਨੂੰ ਚੀਜ਼ਾਂ ਨੂੰ ਪਰਖਣ ਪੜਚੋਲਣ ਦੀ,ਰੁਚੀ ਪੈਦਾ ਕਰ ਦਿੱਤੀ, ਇਸ ਕਰਕੇ ਉਹ ਜ਼ਿਆਦਾ ਪੜ੍ਹਨ ਤੇ ਸੋਚਣ ਦਾ ਧਾਰਨੀ ਬਣ ਗਿਆ।

ਦਾਦਾ ਸ. ਅਰਜਨ ਸਿੰਘ ਜੀ ਦੀਆਂ ਲੋਕ ਸੇਵਾ ਦੀਆਂ ਲੋਰੀਆਂ, ਚਾਚਾ ਅਜੀਤ ਸਿੰਘ ਦੀ ਪਿਆਰ ਭਰੀ ਗਲਵਕੜੀ

ਤੇ ਪਗੜੀ ਸੰਭਾਲ ਜੱਟਾ ਲਹਿਰ, ਗਦਰ ਲਹਿਰ ਦੇ ਪ੍ਰਭਾਵ, ਸ. ਕਰਤਾਰ ਸਿੰਘ ਸਰਾਭੇ ਦਾ ਉਨ੍ਹਾਂ ਦੇ ਘਰ ਆਉਣਾ ਤੇ ਪਿਤਾ ਜੀ ਨਾਲ ਹੋ ਰਹੀ ਵਿਚਾਰ-ਚਰਚਾ ਦਾ ਅਸਰ। ੧੮੫੭ ਦੇ ਗਦਰ ਦਾ ਹੋਣਾ, ਨਾਮਧਾਰੀ ਲਹਿਰ ਦਾ ਅਸਰ, ਕਾਮਾਗਾਟਾ ਮਾਰੂ ਤੇ ੧੯੧੯ 'ਚ ੧੩ ਅਪ੍ਰੈਲ ਨੂੰ ਜਲ੍ਹਿਆਂਵਾਲੇ ਬਾਗ ਦਾ ਸਾਕਾ ਜਿਸਨੇ ਜ਼ੁਲਮ ਦੀ ਹੱਦ ਕਰ ਦਿੱਤੀ, ਗੁਰਦੁਆਰਾ ਨਨਕਾਣਾ ਸਾਹਿਬ ਦਾ ਸਾਕਾ, ਜੈਤੋ ਦੇ ਮੋਰਚ ਦੇ ਜੱਥਿਆਂ ਨੂੰ ਪਿੰਡਾਂ ਵਿਚ ਪਾਣੀ ਪਿਲਾਉਣਾ ਵੀ ਗੁਨਾਹ ਸੀ ਪਰ ਭਗਤ ਸਿੰਘ ਜੀ ਨੇ ਇਸਨੂੰ ਚੁਣੌਤੀ ਵਜੋਂ ਲਿਆ ਤੇ ਜੱਥੇ ਨੂੰ ਲੰਗਰ ਛਕਾ ਕੇ ਤੋਰਿਆ। ਬੱਬਰ ਅਕਾਲੀ ਦੀ ਲਹਿਰ ਨੇ ਸ. ਭਗਤ ਸਿੰਘ ਦੇ ਕੋਮਲ ਮਨ ਤੇ ਗਹਿਰੀ ਛਾਪ ਛੱਡੀ।

ਜਦੋਂ ਸ. ਕਰਤਾਰ ਸਿੰਘ ਸਰਾਭਾ ਉਨ੍ਹਾਂ ਦੇ ਘਰ ਆਇਆ ਤਾਂ ਉਨ੍ਹਾਂ ਦੀ ਉਮਰ ੭ ਸਾਲ ਸੀ। ਉਸ ਦੀਆਂ ਗੱਲਾਂ ਤੇ ਸ. ਕਿਸ਼ਨ ਸਿੰਘ ਵੱਲੋਂ ਉਸਨੂੰ ਸਤਕਾਰ ਦੇਣਾ ਭਗਤ ਸਿੰਘ ਨੂੰ ਕਰਤਾਰ ਦੀ ਫੁਰਤੀ ਲਗਨ ਦੀ ਏਨੀ ਸਮਝ ਨਹੀਂ ਸੀ ਪਰ ਉਸਨੂੰ ਉਸਦੇ ਫਾਂਸੀ ਲੱਗਣ ਤੋਂ ਮਗਰੋਂ ਜੋ ਘਰ ਦਾ ਮਾਹੌਲ ਦੇਖ ਕੇ ਸਮਝ ਆ ਗਈ ਇਸੇ ਕਰਕੇ ਸ. ਭਗਤ ਸਿੰਘ ਕਰਤਾਰ ਸਿੰਘ ਸਰਾਭੇ ਨੂੰ ਆਪਣਾ ਆਗੂ ਰਹਿਬਰ ਮੰਨਦਾ ਸੀ। ਉਸਦੀ ਫੋਟੋ ਆਪਣੇ ਕੋਲ ਰੱਖਦਾ ਸੀ। ਇਹ ਭਗਤ ਸਿੰਘ ਦੀ ਚੇਤਨਾ ਦਾ ਪਹਿਲਾ ਕਦਮ ਸੀ। ਉਸਨੇ ਮੁੱਢਲੀ ਪੜ੍ਹਾਈ ਪਿੰਡ ਬੰਗਾ ਵਿਚੋਂ ਕੀਤੀ, ਅੱਗੋਂ ਲਾਹੌਰ ਡੀ. ਏ. ਵੀ. ਬੋਰਡਿੰਗ ਸਕੂਲ 'ਚ ਦਾਖਲਾ ਲੈ ਲਿਆ। ਨਾਮਧਾਰੀ ਲਹਿਰ ਬਾਰੇ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਿੰਡ ਬੰਗੇ ਇਨ੍ਹਾਂ ਦੇ ਸਾਹਮਣੇ ਵਾਲੇ ਘਰ ਕਾਫੀ ਤੇ ਸ. ਕਿਸ਼ਨ ਸਿੰਘ ਜੀ ਨਾਲ ਵੀ ਜਾਣ-ਪਛਾਣ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਤੇ ਹੋਰ ਸਿੱਖਾਂ ਤੋਂ ਕੂਕਾ ਲਹਿਰ ਦੀਆਂ ਕੁਰਬਾਨੀਆਂ ਬਾਰੇ ਜਾਣਕਾਰੀ ਇਕੱਠੀ ਕੀਤੀ। ਇਕ ਵਾਰ ਪਿੰਡ ਮੁਠੱਡਿਆ ਵਿਚ ਸ਼ਹੀਦੀ ਮੇਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਰੱਖਿਆ ਹੋਇਆ ਸੀ ਤਾਂ ਸ. ਭਗਤ ਸਿੰਘ ਆਪਣੇ ਪਿਤਾ ਸ. ਕਿਸ਼ਨ ਸਿੰਘ ਜੀ ਨੂੰ ਨਾਲ ਲੈ ਕੇ ਆਪਣੇ ਜੱਦੀ ਪਿੰਡ ਖਟਕੜ ਕਲਾਂ ਤੋਂ ਪੈਦਲ ਚੱਲ ਕੇ ਆਏ। ਉਸ ਮੇਲੇ ਵਿਚ ਉਨ੍ਹਾਂ ਨੇ ਟਾਇਮ ਲੈ ਕੇ ਇਕ ਛੋਟੀ ਜਿਹੀ ਤਕਰੀਰ ਵੀ ਕੀਤੀ, ਇਹ ਦੂਜਾ ਕਦਮ ਸੀ। ਉਸ ਵੇਲੇ ਉਸਦੀ ਉਮਰ ਮਸੀਂ ੧੨ ਕੁ ਸਾਲਾਂ ਦੀ ਸੀ। ਦੂਜਾ ਉਨ੍ਹਾਂ ਦਾ ਜਲ੍ਹਿਆਂਵਾਲੇ ਬਾਗ ਦੇ ਸਾਕੇ ਦੇ ਤੁਰੰਤ ਬਾਅਦ ਜਾਣਾ ਉਥੋਂ ਸ਼ਹੀਦਾਂ ਦੇ ਖੂਨ ਵਾਲੀ ਮਿੱਟੀ ਲੈ ਕੇ ਆਉਣੀ ਤੇ ਉਥੋਂ ਦੇ ਦ੍ਰਿਸ਼ ਦੇਖਣੇ ਨਨਕਾਣਾ ਸਾਹਿਬ ਦੇ ਸਾਕੇ ਮਗਰੋਂ ਜਾ ਕੇ ਜੋ ਜ਼ੁਲਮ ਨਰੈਣ ਦਾਸ ਦੇ ਗੁੰਡਿਆਂ ਵੱਲੋਂ ਕੀਤੇ ਉਸਦੀ ਤਸਵੀਰ ਨੇ ਸ. ਭਗਤ ਸਿੰਘ ਦੇ ਮਨ ਨੂੰ ਵਲੂੰਧਰ ਕੇ ਰੱਖ ਦਿੱਤਾ। ਸੋਚਣ ਲਈ ਮਜਬੂਰ ਕਰ ਦਿੱਤਾ ਕਿ ਅੰਗਰੇਜ਼ ਦਾ ਫਸਤਾ ਕਿਸ ਤਰ੍ਹਾਂ ਵੱਢਿਆ ਜਾਏ। ਨਾ-ਮਿਲਵਰਤਨ ਲਹਿਰ ਨੇ ਨੌਜਵਾਨਾਂ ਨੂੰ ਖਿੱਚਿਆ ਤਾਂ ਜ਼ਰੂਰ ਪਰ ਲਹਿਰ ਦੇ ਸਿਖਰ ਤੇ ਵਾਪਸ ਲੈ ਕੇ ਨਰਾਸ਼ ਵੀ ਕੀਤਾ। ਸੁਖਦੇਵ ਤੇ ਸ. ਭਗਤ ਸਿੰਘ ਹਮਜਮਾਤੀ ਸੀ। ਉਨ੍ਹਾਂ ਦਾ ਆਪਣਾ ਵੀ ਵਿਚਾਰ ਵਿਦਾਂਦਰਾ ਹੁੰਦਾ ਰਹਿੰਦਾ ਸੀ ਇਨ੍ਹਾਂ ਸਾਰਿਆਂ ਵੱਲੋਂ ਅੰਗਰੇਜ਼ ਵੱਲੋਂ ਆਪਣੇ ਕੰਮ ਦੀ ਕਿਸਮ ਵਾਲੀ ਪੜ੍ਹਾਈ ਕਰਵਾ ਰਿਹਾ ਸੀ ਨੂੰ ਲੱਤ ਮਾਰ ਇਨਕਲਾਬੀ ਲਹਿਰ ਵਿਚ ਕੁੱਦ ਪਏ। ਭਗਤ ਸਿੰਘ ਤੇ ਸੁਖਦੇਵ ਨੇ ਦਸਵੀਂ ਵੀ ਪਾਸ ਨਹੀਂ ਸੀ ਕੀਤੀ। ੧੯੨੨ ਵਿਚ ਕੁੱਝ ਦੇਸ਼ ਪ੍ਰੇਮੀਆਂ ਨੈਸ਼ਨਲ ਕਾਲਜ ਖੋਲਿਆ ਜਿੱਥੇ ਅੰਗਰੇਜ਼ ਸਰਕਾਰ ਦੀਆਂ ਘੋੜੀਆਂ ਗੌਣ ਦੀ ਥਾਂ ਦੇਸ਼ ਪਿਆਰ ਦੀ ਪੌਂਦ ਚੜ੍ਹਾਈ ਜਾਂਦੀ ਸੀ। ਇਸ ਕਾਲਜ ਵਿਚ ਉਸ ਵਿਦਿਆਰਥੀ ਨੂੰ ਦਾਖਲਾ ਦਿੱਤਾ ਜਾਂਦਾ ਸੀ ਜੋ ਦੇਸ਼ਭਗਤੀ ਨੂੰ ਪਰਨਾਇਆ ਹੋਇਆ ਹੋਵੇ। ਕਹਿੰਦੇ ਹਨ ਜਦੋਂ ਸ. ਭਗਤ ਸਿੰਘ ਇਸ ਕਾਲਜ ਵਿਚ ਦਾਖਲ ਹੋਇਆ ਤਾਂ ਉਸਨੂੰ ਵੀ ਇਸ ਪ੍ਰਕਿਰਿਆ ਵਿਚੋਂ ਲੰਘਣਾ ਪਿਆ। ਉਥੇ ਹੀ ਉਸਦੀ ਸੋਚ ਨੇ ਵਿਗਿਆਨਕ ਧਾਰਾ ਵੱਲ ਮੋੜ ਕੱਟਿਆ ਪਰ ਹਲੇ ਉਹ ਉਪਰ ਉਪਰੀ ਸਮਝ ਵਿਚ ਪੈਰ ਰੱਖ ਹੀ ਰਿਹਾ ਸੀ। ਇਥੇ ਭਗਵਤੀ ਚਰਨ ਵੋਹਰਾ ਨਾਲ ਇਨ੍ਹਾਂ ਦੀ ਜਾਣ-ਪਹਿਚਾਣ ਹੋਈ। ੧੮ ਸਾਲ ਦੀ ਉਮਰ ਵਿਚ ਕਾਨਪੁਰ ਚਲੇ ਗਏ ਉਥੇ ਉਨ੍ਹਾਂ ਨੂੰ ਇਕ ਅਖਬਾਰ ਪ੍ਰਤਾਪ ਵਿਚ ਸ੍ਰੀ ਗਣੇਸ਼ ਸ਼ੰਕਰ ਵਿਦਿਆਰਥੀ ਨੇ ਲਵਾ ਦਿੱਤਾ। ਅਧਿਆਪਕ ਜੈ ਚੰਦ ਵਿੱਦਿਆ ਸਾਗਰ ਦੇ ਜ਼ਰੀਏ ਬਟੁਕੇਸ਼ਵਰ ਦੱਤ, ਸ਼ਿਵ ਵਰਮਾ, ਜੈਦੇਵ ਕਪੂਰ ਇਨਕਲਾਬੀ ਮਿਲ ਗਏ।

ਕਾਕੋਰੀ ਦੀ ਡਕੈਤੀ ਤੋਂ ਮਗਰੋਂ ਸ੍ਰੀ ਚੰਦਰ ਸ਼ੇਖਰ ਤੋਂ ਬਿਨਾਂ ਬਾਕੀ ਸਾਥੀ ਫੜੇ ਗਏ। ਸ੍ਰੀ ਚੰਦਰ ਸ਼ੇਖਰ ਨੇ ਇਕ ਪੁਲਿਸ ਅਫਸਰ ਦੇ ਮੱਥੇ ਵਿਚ ਇਟ ਮਾਰ ਕੇ ਆਪਣੇ ਫੌਜੀ ਹੋਣ ਦੀ ਸ਼ੁਰੂਆਤ ਕੀਤੀ ਤੇ ੧੬ ਕੋਰੜੇ ਦੀ ਸਜ਼ਾ ਭੁਗਤੀ, ਉਦੋਂ ਉਸਦੀ ਉਮਰ ੧੫ ਸਾਲ ਸੀ। ਉਦੋਂ ਹੀ ਉਸਨੇ ਕਸਮ ਖਾਧੀ ਕਿ ਜੀਂਦੇ ਜੀ ਪੁਲਸ ਦੇ ਹੱਥ ਨਹੀਂ ਆਉਣ। ਝਾਂਸੀ ਦੇ ਬੰਧੇਲ ਖੰਡ ਜੰਗਲਾਂ 'ਚ ਸਮਾਂ ਗੁਜ਼ਾਰ ਕੇ ਆਪਣੇ ਭੇਸ ਬਦਲਣ ਦੀ ਕਲਾ ਨਾਲ ਬ੍ਰਹਮਚਾਰੀ ਦੇ ਰੂਪ ਵਿਚ ਇਕ ਪਿੰਡ ਵਿਚ ਰਹੇ ਉਥੋਂ ਬੰਬਈ ਚਲੇ ਗਏ ਉਥੇ ਜਹਾਜਾਂ ਤੋਂ ਸਮਾਨ ਲੱਦਣ-ਲਾਹੁਣ ਦਾ ਕੰਮ ਨੌ ਆਨੇ ਦਿਹਾੜੀ ਤੇ

ਕੀਤਾ। ਇਥੇ ਹੀ ਉਨ੍ਹਾਂ ਨੂੰ ਆਪਣੇ ੪ ਕਾਕੋਰੀ ਕੇਸ ਦੇ ਸਾਥੀਆਂ ਦੇ ਫਾਂਸੀ ਲੱਗਣ ਦੀ ਖਬਰ ਅਖਬਾਰ 'ਚੋਂ ਲੱਗੀ। ਦੁਖੀ ਮਨ ਨੂੰ ਹੌਲਾ ਕਰਨ ਲਈ ਕਿਸੇ ਸਾਥੀ ਕੋਲ ਗਿਆ ਤੇ ਉਥੇ ਹੀ ਸ. ਭਗਤ ਸਿੰਘ ਨਾਲ ਮੇਲ ਹੋਇਆ। ਖਿਲਰੀ ਪਤਰੀ ਜਥੇਬੰਦੀ ਨੂੰ ਦੁਬਾਰਾ ਜਥੇਬੰਦ ਕਰਨਾ ਜ਼ਰੂਰੀ ਕਾਰਜ ਸੀ। ਸ. ਭਗਤ ਸਿੰਘ ਦੇ ਮੇਲ ਨੇ ਜਥੇਬੰਦੀ ਹੀ ਨਹੀਂ ਖੜੀ ਕੀਤੀ ਇਕ ਨਵੀਂ ਵਿਚਾਰਧਾਰਾ ਵੀ ਲਿਆਂਦੀ। ਫਿਰੋਜ਼ਸ਼ਾਹ ਕੋਟਲੇ ਦੇ ਢੱਠੇ ਹੋਏ ਖੰਡਰਾਂ 'ਚ ਹਿੰਦੁਸਤਾਨ ਰੀਪਬਲਿਕਨ ਆਰਮੀ ਦੀ ਸਥਾਪਨਾ ਕੀਤੀ ਤਾਂ ਇਸਦੇ ਪਹਿਲੇ ਜਰਨੈਲ ਸ਼੍ਰੀ ਚੰਦਰ ਸ਼ੇਖਰ ਨੂੰ ਥਾਪਿਆ ਗਿਆ ਪਰ ਇਸਦੀ ਕਾਰਗੁਜ਼ਾਰੀ ਲੋਕ-ਲਹਿਰ ਖੜੀ ਨਾ ਕਰ ਸਕੀ ਤਾਂ ਇਸਦੇ ਨਾਂ ਨਾਲ ਸਮਾਜਵਾਦੀ ਜੋੜ ਦਿੱਤਾ ਜਿਸ ਨਾਲ ਹਿੰਦੋਸਤਾਨ ਸਮਾਜਵਾਦੀ ਰਿਪਬਲਿਕਨ ਪਾਰਟੀ ਬਣ ਗਈ। ਸ. ਭਗਤ ਸਿੰਘ ਹੋਰਾਂ ਨੇ ਕਿਰਤੀ ਅਖਬਾਰ ਦੇ ਸੰਪਾਦਕੀ ਬੋਰਡ ਵਿਚ ਵੀ ਕੰਮ ਕੀਤਾ। ਜੋ ਗਦਰ ਪਾਰਟੀ ਦੇ ਸੰਵੇਦਨਸ਼ੀਲ ੧੯੧੭ ਦੇ ਅਕਤੂਬਰ ਇਨਕਲਾਬ ਦੇ ਤਜਰਬੇ ਰੂਸ ਤੋਂ ਹਾਸਲ ਕਰਕੇ ਗਦਰੀ ਭਾਈ ਸੰਤੋਖ ਸਿੰਘ ਧਰਦੇਓ ਆਏ ਸੀ ਉਨ੍ਹਾਂ ਦੀ ਸੰਗਤ ਨਾਲ ਗ੍ਰਹਿਣ ਕੀਤੇ ਪੜ੍ਹਨਾ ਤੇ ਲਿਖਣਾ ਅਤੇ ਸਿੱਖਣ ਦੀ ਲਗਨ ਤਾਂ ਪਹਿਲਾਂ ਹੀ ਸੀ ਪਰ ਇਨ੍ਹਾਂ ਤੋਂ ਵਿਗਿਆਨਕ ਨਜ਼ਰੀਏ ਨਾਲ ਘਟਨਾਵਾਂ ਦੇਖਣਾ ਦੂਸਰੇ ਦੇਸਾਂ ਦੇ ਇਤਿਹਾਸ ਤੇ ਦੇਸ਼ 'ਚ ਚੱਲੀਆਂ ਤੇ ਚੱਲ ਰਹੀਆਂ ਲਹਿਰਾਂ ਦਾ ਮੁਲਾਂਕਣ ਕਰਨ ਦੀ ਜੁਗਤੀ ਪ੍ਰਾਪਤ ਕੀਤੀ। ਇਥੇ ਉਨ੍ਹਾਂ ਨੇ ਨਾਮਧਾਰੀ ਲਹਿਰ ਬਾਰੇ ਲਿਖਿਆ। ਕਾਕੋਰੀ ਦੇ ਵੀਰਾਂ ਨਾਲ ਜਾਣ-ਪਛਾਣ ਦੇ ਸਿਰਲੇਖ ਤੇ ਲੇਖ ਲਿਖਿਆ ਤੇ ਜਿਸ ਤੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ।



ਸ੍ਰੀ ਚੰਦਰ ਸ਼ੇਖਰ ਅਜ਼ਾਦ ਜੀ ਨੂੰ ਪਾਰਟੀ ਨੂੰ ਆਰਥਿਕ ਸੰਕਟ ਵਿਚੋਂ ਕੱਢਣ ਲਈ ਡਾਕੇ ਮਾਰਨ ਤੋਂ ਬਿਨਾਂ ਹੋਰ ਕੋਈ ਚਾਰਾ ਵੀ ਨਹੀਂ ਸੀ ਪਰ ਉਹ ਇਖਲਾਕ ਦੇ ਬਹੁਤ ਪੱਕੇ ਸਨ ਤੇ ਇਸ ਵਿਚ ਉਨ੍ਹਾਂ ਦਾ ਕੋਈ ਨਿੱਜੀ ਹਿੱਤ ਵੀ ਨਹੀਂ ਸੀ। ਕਹਿੰਦੇ ਹਨ ਜਦੋਂ ਉਹ ਤੇ ਸਾਥੀ ਇਸ ਕੰਮ ਲਈ ਗਏ ਦੁਖੀ ਹਿਰਦੇ ਨਾਲ ਤੁਰੇ ਸੀ ਕਿ ਸਾਡੇ ਕੰਮ ਨਾਲ ਅਜ਼ਾਦੀ ਦਾ ਕੀ ਸਰੂਪ ਹੋਵੇਗਾ। ਜਦੋਂ ਇਕ ਲੰਬੜਦਾਰ ਦੇ ਘਰ ਡਾਕਾ ਮਾਰਨ ਗਏ ਤਾਂ ਇਕ ਔਰਤ ਨੇ ਹੌਸਲਾ ਕਰ ਇਕ ਜੁਗ-ਗਰਦ ਤੋਂ ਉਸਦਾ ਪਿਸਤੌਲ ਖੋਹ ਲਿਆ। ਔਰਤਾਂ ਤੇ ਹੱਥ ਨਹੀਂ ਚੁੱਕਣਗੇ ਦੀ ਕਸਮ ਖਾਧੀ ਸੀ ਇਸ ਕਰਕੇ ਉਥੋਂ ਖਾਲੀ ਹੱਥ ਮੁੜ ਆਏ ਦੂਜੇ ਡਾਕੇ ਤੇ ਇਕ ਨੇ ਇਨ੍ਹਾਂ 'ਚੋਂ ਘਰ ਦੀ ਔਰਤ ਨਾਲ ਛੇੜ-ਛਾੜ ਸ਼ੁਰੂ ਕਰ ਦਿੱਤ ਜਿਸ ਤੇ ਚੰਦਰ ਸ਼ੇਖਰ ਨੇ ਉਸਦੇ ਗੋਲੀ ਮਾਰ ਦਿੱਤੀ ਤੇ ਉਸ ਔਰਤ ਤੋਂ ਮੁਆਫੀ ਮੰਗੀ ਉਥੋਂ ਵੀ ਖਾਲੀ ਹੱਥ ਆ ਗਏ। ਸ੍ਰੀ ਚੰਦਰ ਸ਼ੇਖਰ ਸੱਚੇ ਦੇਸ਼ ਭਗਤ ਸਨ ਆਖਰ ਉਨ੍ਹਾਂ ਕੁਝ ਰੁਪਏ ਉਧਾਰ ਲੈ ਕੇ ਪਾਰਟੀ ਖਰਚਾ ਤੋਰਿਆ ਪਰ ਇਹ ਵੀ ਅਕਸਰ ਨੂੰ ਬਹੁਤ ਚਿਰ ਨੀਂ ਚਲ ਸਕਦਾ ਸੀ। ਜਿਸ ਵਿਅਕਤੀ ਤੋਂ ਲਏ ਸੀ ਉਸਨੂੰ ਅਚਾਨਕ ਲੋੜ ਪੈ ਗਈ। ਉਸਨੂੰ ਥੋੜਾ ਚਿਰ ਬਿਠਾਲ ਕੇ ਦਿੱਲੀ ਦੇ ਚਾਂਦਨੀ ਚੌਕ ਦੇ ਲਾਗੇ ਇਕ ਜੌਹਰੀਏ ਤੋਂ ਦਿਨੇ ਹੀ ਹਥਿਆਰ ਦਿਖਾ ਕੇ ਰੁਪਏ ਲੈ ਆਏ ਤੇ ਉਹ ਬੰਦਾ ਬੜਾ ਹੈਰਾਨ ਹੋਇਆ ਪਰ ਇਨ੍ਹਾਂ ਦੀ ਮਜਬੂਰੀ ਸੀ। ਫੇਰ ਸਰਕਾਰੀ ਖਜ਼ਾਨੇ ਤੇ ਹੱਥ ਸਾਫ ਕੀਤੇ ਜਿਸ ਨਾਲ ਫੈਦੇ ਦੀ ਥਾਂ ਨੁਕਸਾਨ ਹੋਇਆ ਪਰ ਇਹ ਕੋਈ ਆਪਣੇ ਘਰਾਂ ਲਈ ਨਹੀਂ ਕੀਤਾ ਜਾ ਰਿਹਾ ਸੀ। ਸ. ਭਗਤ ਸਿੰਘ ਹੋਰਾਂ ਨੇ ਜਨਤਕ ਕੰਮਾਂ ਵੱਲ ਵੀ ਰੁਖ ਕੀਤਾ। ਨੌਜਵਾਨ ਭਾਰਤ ਸਭਾ ਤੇ ਪੰਜਾਬ ਸਟੂਡੈਂਟਸ ਯੂਨੀਅਨ ਦੀ ਸਥਾਪਨਾ ਕੀਤੀ। ਸਾਈਮਨ ਕਮਿਸ਼ਨ ਦੇ ਵਿਰੋਧ ਜੋ ਪਬਲਿਕ ਸੇਫਟੀ ਬਿਲ ਨਾਲ ਸਰਕਾਰ ਹੋਰ ਦਮਨਕਾਰੀ ਹੋ ਸਕਦੀ ਸੀ ਲਾਹੌਰ ਦੇ ਸਟੇਸ਼ਨ ਤੇ ਜ਼ਬਰਦਸਤ ਮੁਖਾਲਫਤ ਕੀਤੀ। ਲਾਲਾ ਲਾਜਪਤ ਰਾਏ ਨੂੰ ਪੁਲਿਸ ਦੇ ਅੰਨ੍ਹੇਵਾਹ ਲਾਠੀਚਾਰਜ ਨਾਲ ਗੰਭੀਰ ਸੱਟਾਂ ਲੱਗੀਆਂ ਜਿਸ ਨਾਲ ੧੭ ਨਵੰਬਰ ੧੯੨੮ ਨੂੰ ਲਾਲਾ ਜੀ ਦੀ ਮੌਤ ਹੋ ਗਈ। ਜਿਸ ਦਾ ਬਦਲਾ ਸਾਂਡਰਸ ਨੂੰ ਮਾਰ ਕੇ ਲੋਕਾਂ ਦੇ ਮਨਾਂ 'ਚੋਂ ਅੰਗਰੇਜ਼ੀ ਸਰਕਾਰ ਵਲੋਂ ਕੀਤੇ ਜ਼ੁਲਮਾਂ ਦਾ ਡਰ ਕੱਢਿਆ। ਇਸ ਵਿਚ ਵੀ ਸ੍ਰੀ ਚੰਦਰ ਸ਼ੇਖਰ ਅਜ਼ਾਦ ਦੀ ਅਹਿਮ ਭੂਮਿਕਾ ਸੀ। ਸ. ਭਗਤ ਸਿੰਘ ਤੇ ਬਟੁਕੇਸ਼ਵਰ ਦੱਤ ਨੇ ਇਨ੍ਹਾਂ ਕਾਲੇ ਕਾਨੂੰਨਾਂ ਦੇ ਵਿਰੁੱਧ ਦਿੱਲੀ ਅਸੈਂਬਲੀ 'ਚ ਬੰਬ ਸੁੱਟ ਇਸ਼ਤਿਹਾਰ ਸੁੱਟ ਕੇ ਇਨਕਲਾਬ ਦੇ ਅਰਥ ਆਮ ਲੋਕਾਂ ਤਾਈਂ ਪੁਚਾਏ ਉਥੇ ਉਨ੍ਹਾਂ ਚਿਰ ਨਾਅਰੇ ਲਾਉਂਦੇ ਰਹੇ ਜਿਨ੍ਹਾਂ ਚਿਰ ਉਨ੍ਹਾਂ ਨੂੰ ਗ੍ਰਿਫਤਾਰ ਨੀ ਕਰ ਲਿਆ। ਅਦਾਲਤ ਦੇ ਸਾਹਮਣੇ ਇਨਕਲਾਬੀ ਮਕਸਦ ਨੂੰ ਮੁੱਖ ਰੱਖ ਕੇ ਬਿਆਨ ਦਿੱਤੇ ਜੇਲ੍ਹ ਵਿਚ ਲੰਬੀਆਂ-ਲੰਬੀਆਂ ਭੁੱਖ ਹੜਤਾਲਾਂ ਕਰਕੇ ਰਾਜਨੀਤਕ ਕੈਦੀਆਂ ਦੀ ਮਾੜੀ ਹਾਲਤ ਦੇ ਖਿਲਾਫ ਲੜਾਈ ਦਿੱਤੀ ਜਿਸ ਵਿਚ ਜਤਿੰਦਰ ਨਾਥ ਸ਼ਹੀਦੀ ਪ੍ਰਾਪਤ

ਕਰ ਗਏ। ਜਿਸ ਸਾਰੇ ਕਾਸੇ 'ਚ ਸ਼੍ਰੀ ਚੰਦਰ ਸ਼ੇਖਰ ਅਜ਼ਾਦ ਕਾਫੀ ਅਸਰ ਹੋਇਆ। ਵਾਰਿਸਰਾਏ ਦੇ ਦਿੱਲੀ ਤੋਂ ਬਾਹਰ ਜਾਣ ਮੌਕੇ ਗੱਡੀ ਦੀ ਲਾਈਨ ਤੇ ਟਾਇਮ ਬੰਬ ਫਿੱਟ ਕਰਨਾ ਵੀ ਸ਼੍ਰੀ ਚੰਦਰ ਸ਼ੇਖਰ ਦਾ ਹੀ ਰੋਲ ਸੀ ਭਾਵੇਂ ਡੱਬਾ ਬਦਲਣ ਕਰਕੇ ਵਾਇਸਰਾਏ ਬਚ ਗਿਆ ਸੀ। ਅਜ਼ਾਦ ਜ਼ਿਆਦਾ ਤੌਰ ਤੇ ਲਾਹੌਰ ਦੇ ਇਰਦ-ਗਿਰਦ ਰਹਿੰਦੇ ਸਨ। ਹੁਣ ਸਵਾਲ ਭਗਤ ਸਿੰਘ ਨੂੰ ਜ਼ੇਲ੍ਹ 'ਚੋਂ ਫਰਾਰ ਕਰੌਣ ਦਾ ਸੀ। ਸ਼੍ਰੀ ਚੰਦਰ ਸ਼ੇਕਰ ਦੇ ਦਿਮਾਗ 'ਚ ਹਰ ਵੇਲੇ ਰੜਕਦਾ ਸੀ। ਇਸ ਵਿਚ ਸ. ਭਗਤ ਸਿੰਘ ਦੇ ਪਿਤਾ ਸ. ਕਿਸ਼ਨ ਸਿੰਘ ਜੀ ਨੇ ਇਨ੍ਹਾਂ ਨੂੰ ਨਾਮਧਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਭਾਈ ਮਹਾਰਾਜ ਨਿਹਾਲ ਸਿੰਘ ਜੀ ਦੇ ਘਰ ਸੀਸ ਮਹਿਲ ਰੋਡ ਨੰਬਰ ੧ ਲਹੌਰ ਵਾਲੀ ਕੋਠੀ ਵਿਚ ਠਹਿਰਾਇਆ। ਉਥੇ ਤਕਰੀਬਨ ੪੦ ਦਿਨ ਰਹੇ। ਉਥੇ ਹੀ ਉਨ੍ਹਾਂ ਨੂੰ ਸ੍ਰੀ ਭਗਵਤੀ ਚਰਨ ਵੋਹਰਾ ਦੀ ਰਾਵੀ ਦੇ ਕਿਨਾਰੇ ਬੰਬ ਫਟਣ ਨਾਲ ਸਖਤ ਜ਼ਖਮੀ ਹੋਣ ਦੀ ਖਬਰ ਮਿਲੀ। ਜੋ ਉਸ ਵੇਲੇ ਭਗਵਤੀ ਚਰਨ ਵੋਹਰਾ ਜੀ ਦੇ ਕੋਲ ਸਨ ਉਹ ਸੁਖਦੇਵ ਸਨ ਜੋ ਪੈਰ ਤੇ ਸੱਟ ਲੱਗਣ ਕਾਰਨ ਤੁਰ ਨਾ ਸਕੇ। ਡਾ. ਵੈਸ਼ਮਪਾਇਨ ਖਬਰ ਲੈ ਕੇ ਆਏ ਸਨ। ਉਨ੍ਹਾਂ ਦੇ ਮੁਤਾਬਕ ਸ਼੍ਰੀ ਭਗਵਤੀ ਚਰਨ ਵੋਹਰਾ ਦਾ ਬਚਣਾ ਮੁਕਲ ਸੀ। ਇਸੇ ਕਰਕੇ ਸ਼੍ਰੀ ਚੰਦਰ ਸ਼ੇਖਰ ਦੁਖੀ ਮਨ ਨਾਲ ਮਹਾਰਾਜ ਨਿਹਾਲ ਸਿੰਘ ਜੀ ਤੋਂ ਕਹੀ ਲੈ ਗਏ। ਉਥੇ ਜਾਣ ਤੇ ਪਤਾ ਲੱਗਾ ਕੇ ਸ੍ਰੀ ਭਗਵਤੀ ਚਰਨ ਦੇ ਸਰੀਰ ਵਿਚ ਸਵਾਸ ਸਨ ਪਰ ਬਚਣਾ ਅਸੰਭਵ ਸੀ। ਸ਼੍ਰੀ ਚੰਦਰ ਸ਼ੇਖਰ ਨੇ ਮਨ ਤੇ ਪੱਥਰ ਰੱਖ ਕੇ ਟੋਆ ਪੁੱਟਿਆ ਤੇ ਸ਼ਹੀਦ ਨੂੰ ਵਿਚ ਰੱਖ ਕੇ ਮਿੱਟੀ ਪਾਤੀ। ਇਹ ਬੰਬ ਉਹ ਹੀ ਸੀ ਜਿਸਦੇ ਧਮਾਕੇ ਨਾਲ ਸ. ਭਗਤ ਸਿੰਘ ਨੂੰ ਛੁਡੌਣਾ ਸੀ। ਇਹ ਸਕੀਮ ਫੇਹਲ ਹੋ ਗਈ ਦੂਸਰੀ ਸਕੀਮ ਸ. ਭਗਤ ਸਿੰਘ ਜੀ ਨੇ ਆਪਣੇ ਤੋਂ ਜ਼ਿਆਦਾ ਜੁਗ-ਗਰਦਾਂ ਨੂੰ ਬਚੌਣ ਲਈ ਫੇਲ ਕਰ ਦਿੱਤੀ। ਅਦਾਲਤੀ ਕਾਰਵਾਈ 'ਚ ਤੇ ਇਨ੍ਹਾਂ ਸਾਰੀਆਂ ਘਟਨਾਵਾਂ ਨੇ ਸ. ਭਗਤ ਸਿੰਘ ਜੀ ਤੇ ਸਾਥੀਆਂ ਦੀ ਦੁਨੀਆ 'ਚ ਕਾਫੀ ਚਰਚਾ ਹੋਈ। ਪਿੰਡ-ਪਿੰਡ ਘਰ-ਘਰ ਸ਼ਹਿਰ-ਸ਼ਹਿਰ ਲੋਕਾਂ ਵਿਚ ਇਨ੍ਹਾਂ ਗੁੱਸਾ ਵਧਦਾ ਜਾ ਰਿਹਾ ਸੀ ਤੇ ਸ. ਭਗਤ ਸਿੰਘ ਹੋਰਾਂ ਨੂੰ ਮੰਗ ਅਨੁਸਾਰ ਲਿਟਰੇਚਰ ਮੁਹੱਈਆ ਕਰੌਣਾ ਪਿਆ। ਸ. ਭਗਤ ਸਿੰਘ ਜੀ ਨੇ ਜੇਲ੍ਹ ਵਿਚ ਬਹੁਤ ਪੜ੍ਹਿਆ ਤੇ ਲਿਖਿਆ ਉਨ੍ਹਾਂ ਦੀਆਂ ਚੋਣਵੀਆਂ ਲਿਖਤਾਂ ਨੂੰ ਇਤਿਹਾਸਕ ਪੱਖ ਤੋਂ ਦੇਖਿਆ ਜਾਏ ਤਾਂ ਉਹ ਬਹੁਤ ਹੀ ਮਹੱਤਵਪੂਰਨ ਲਿਖਤਾਂ ਹਨ। ਬੰਬ ਦਾ ਫਲਸਫਾ, ਮੈਂ ਨਾਸਤਕ ਕਿਉਂ ਹਾਂ ਤੇ ਚੋਟੀ ਦੀਆਂ ਲਿਖਤਾਂ ਹਨ ਹਰ ਲਹਿਰ ਤੇ ਅਤੇ ਉਨ੍ਹਾਂ ਦੇ ਪ੍ਰਭਾਵਾਂ ਤੇ ਕਿੰਨੀ ਪਕੜ ਸੀ ਦੂਜੀ ਗੱਲ ਉਨ੍ਹਾਂ ਦਾ ਵਿਸ਼ਵਾਸ ਸੀ ਉਹ ਧਰਮਾਂ ਮਜ਼ਹਬਾਂ ਜਾਤਾਂ-ਪਾਤਾਂ ਤੋਂ ਉਪਰ ਉਠ ਕੇ ਆਪਣੇ ਕਾਰਜ ਪ੍ਰਤੀ ਦਰਿੜ ਸੰਕਲਪ ਸੀ। ਸ਼੍ਰੀ ਚੰਦਰ ਸ਼ੇਖਰ ਅਜ਼ਾਦ ਇਕ ਚੰਗੇ ਜਨਰੈਲ ਦੀ ਤਰ੍ਹਾਂ ਆਪਣੀ ਹੋਣੀ ਦਾ ਇਕ ਇਕ ਮਿੰਟ ਵੀ ਬੇਅਰਥ ਨਹੀਂ ਸੀ ਜਾਣ ਦੇਣਾ ਚਾਹੁੰਦੇ। ਸ. ਭਗਤ ਸਿੰਘ, ਰਾਜਗੁਰੂ, ਸੁਖਦੇਵ ਦੀ ਸ਼ਹੀਦੀ ਨੇ ਚੋਟ ਤਾਂ ਮਾਰੀ ਪਰ ਉਹ ਹਿੰਮਤ ਨਹੀਂ ਹਾਰੇ। ਆਖਰ ਅਲਫਰਡ ਪਾਰਕ ਵਿਚ ਜਥੇਬੰਦੀ ਨੂੰ ਮੁੜ ਸੁਰਜੀਤ ਕਰਨ ਲਈ ਬਾਕੀ ਸਾਥੀਆਂ ਨੂੰ ਇਕੱਠੇ ਕਰ ਕੰਮ ਅੱਗੇ ਤੋਰਨਾ ਚਾਹੁੰਦੇ ਸਨ ਪਰ ਸੀ. ਆਈ.ਡੀ. ਦੇ ਇਕ ਸਿਵਲ ਕੱਪੜਿਆਂ 'ਚ ਬਸ਼ੇਸ਼ਰ ਸਿੰਘ ਡਿਪਟੀ ਸੁਪਰਡੈਂਟ ਪੁਲੀਸ ਦੀ ਸੂਹ ਤੇ ਸੁਪਰਡੈਂਟ ਨਾਟ ਬਾਬਰ ਆਪਣੇ ਹਥਿਆਰਬੰਦ ਸਿਪਾਹੀਆਂ ਨੂੰ ਨਾਲ ਲੈ ਕੇ ਉਥੇ ਪੁੱਜਿਆ ਖਾਸ ਬੰਦੇ ਦੇ ਇਸ਼ਾਰੇ ਤੇ ਨਾਟ ਬਾਬਰ ਆਪਣੀ ਗੱਡੀ 'ਚੋਂ ਉਤਰ ਕੇ ਉਨ੍ਹਾਂ ਦੇ ਕੋਲ ਗਿਆ ਥੋੜਾ ਦੂਰ ਤੋਂ ਪੁੱਛਿਆ ਤੁਸੀਂ ਕੌਣ ਹੋ ਤਾਂ ਉਨ੍ਹਾਂ ਦੋਨਾਂ ਨੇ ਗੋਲੀ ਚਲਾ ਤੀ ਇਸ ਗੋਲੀਬਾਰੀ ਵਿਚ ਮੋਟੇ ਬੰਦੇ (ਸ਼੍ਰੀ ਚੰਦਰ ਸ਼ੇਖਰ) ਦੇ ਗਲ ਤੇ ਗੋਲੀ ਲੱਗੀ ਪਰ ਸ਼੍ਰੀ ਚੰਦਰ ਸ਼ੇਖਰ ਮੁਕਾਬਲਾ ਕਰੀ ਗਿਆ। ਉਸਨੂੰ ਆਪਣੀ ਹਾਲਤ ਬਾਰੇ ਪਤਾ ਲੱਗ ਚੁੱਕਿਆ ਸੀ ਉਸਨੇ ਨਾਲ ਦੇ ਸਾਥੀ ਨੂੰ ਉਥੋਂ ਜਾਣ ਲਈ ਕਿਹਾ ਤਾਂ ਜੋ ਪਾਰਟੀ ਦਾ ਕੰਮ ਨਾ ਰੁਕੇ। ਸ਼੍ਰੀ ਚੰਦਰ ਸ਼ੇਖਰ ਨੇ ਇਕ ਗੋਲੀ ਸੁਪਰਡੈਂਟ ਨਾਟ ਬਾਬਰ ਦੇ ਹੱਥ ਤੇ ਮਾਰੀ ਜਿਸ ਨਾਲ ਉਸਦੀ ਪਿਸਤੌਲ ਦੀ ਮੈਗਜ਼ੀਨ ਡਿੱਗ ਪਈ ਦੂਜੇ ਬੰਨਿਉਂ ਬਸ਼ੇਸ਼ਰ ਸਿੰਘ ਨੇ ਝਾੜੀਆਂ ਦੇ ਵਿਚ ਦੀ ਗੋਲੀ ਦਾ ਵਾਰ ਕੀਤਾ। ਸ਼੍ਰੀ ਚੰਦਰ ਸ਼ੇਖਰ ਅਜ਼ਾਦ ਨੇ ਉਲਟਾ ਵਾਰ ਕੀਤਾ ਤੇ ਉਸਦੇ ਮੂੰਹ ਤੇ ਲੱਗੀ ਆਖਰੀ ਗੋਲੀ ਉਸਨੇ ਆਪਣੇ ਮਾਰ ਕੇ ਆਪਣਾ ਕੀਤਾ ਹੋਇਆ ਪਰਨ ਨਿਭਾਇਆ ਕਿ ਜੀਂਦੇ ਜੀ ਪੁਲੀਸ ਦੇ ਹੱਥ ਨਹੀਂ ਆਉਣਾ। ਇਕ ਮਹਾਨ ਜਰਨੈਲ ਅਤੇ ਇਕ ਮਹਾਨ ਚਿੰਤਕ ਦੋਹਾਂ ਯੋਧਿਆਂ ਨੂੰ ਦੁਨੀਆ ਦੇ ਰਹਿੰਦਿਆਂ ਤੱਕ ਨਹੀਂ ਭੁਲਾਇਆ ਜਾ ਸਕਦਾ। ਅਜ਼ਾਦੀ ਤਾਂ ਭਾਵੇਂ ਆ ਗਈ ਜੋ ਸ. ਭਗਤ ਸਿੰਘ ਜੀ ਨੇ ਕਿਹਾ ਸੀ ਕਿ ਅਜ਼ਾਦੀ ਗਾਂਧੀ ਦੇ ਸਮਝੌਤੇ ਨਾਲ ਆਏਗੀ ਜੋ ਇਕ ਤਰ੍ਹਾਂ ਨਾਲ ਸੌਦਾ ਹੋਵੇਗਾ। ਅੰਗਰੇਜ਼ਾਂ ਦੀ ਲੁੱਟ ਉਸੇ ਤਰ੍ਹਾਂ ਜਾਰੀ ਰਹੇਗੀ ਪਰ ਹਾਕਮ ਵੱਡੀਆਂ ਤਾਕਤਾਂ ਦੇ ਏਜੰਟ ਬਣ ਕੇ ਆਈ ਅਜ਼ਾਦੀ ਦੇ ਅਰਥਾਂ ਨੂੰ ਪੁੱਠ ਗੇੜਾ ਦੇ ਰਹੇ ਹੋਣਗੇ।

*ਕਿਰਤੀ ਕਿਸਾਨ ਯੂਨੀਅਨ*
*ਹਿੰਦ ਸਮਾਚਾਰ ਗਲੀ-ਜਲੰਧਰ*
*੦੧੮੧-੨੨੧੨੩੨੬*

# ਨਾਮਧਾਰੀ ਸਾਹਿਤ ਚਿੰਤਨ ਦੀ ਪ੍ਰਮਾਣਿਕ ਦਸਤਾਵੇਜ਼

— *ਡਾ. ਸੁਖਦੇਵ ਸਿੰਘ*

ਸੁਵਰਨ ਸਿੰਘ ਵਿਰਕ ਨਾਲ ਮੇਰੀ ਪਲੇਠੀ ਮੁਲਾਕਾਤ ਸਤੰਬਰ ੧੯੮੨ ਈ. 'ਚ ਸਿਰਸਾ ਵਿਖੇ ਹੋਈ। ਸਿਆਣੂ ਮੈਂ ਉਹਦਾ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਪੜ੍ਹਾਈ ਦੌਰਾਨ ਹੋਇਆ, ਜਦੋਂ ਉਹ ਡਾ. ਜਗਤਾਰ ਦੀ ਸੰਗਤ 'ਚ ਕਦੇ ਕਦਾਈਂ ਮਿਲਦਾ। ਪ੍ਰਗਤੀਸ਼ੀਲ ਲੇਖਕ ਸੰਘ ਦੀ ਦਸੰਬਰ ੧੯੮੨ 'ਚ ਜੈਪੁਰ ਵਿਖੇ ਹੋਈ ਕਾਨਫ਼ਰੰਸ ਤੋਂ ਬਾਅਦ ਇਹ ਨੇੜਤਾ ਨਿੱਘੇ ਰਿਸ਼ਤੇ ਵਿਚ ਬਦਲ ਗਈ, ਜੋ ਉਹਦੇ ਪੁਰਖ਼ਲੂਸ ਵਰਤਾਓ ਕਰਕੇ ਹੁਣ ਤੋੜੀ ਨਿਭੀ ਜਾਂਦੀ ਏ। ਨਾਨਕਿਆਂ ਅਤੇ ਦਾਦਕਿਆਂ ਵਲੋਂ ਸੁਵਰਨ ਸਿੰਘ ਵਿਰਕ ਦਾ ਜੋੜ ਟਕਸਾਲੀ ਨਾਮਧਾਰੀ ਪਰਿਵਾਰਾਂ ਨਾਲ ਹੈ। ਉਸ ਦੇ ਮਾਤਾ ਜੀ ਸ. ਸ਼ਾਮ ਸਿੰਘ ਕੂਕਾ ਦੇ ਪਰਿਵਾਰ ਵਿਚੋਂ ਸਨ, ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਫ਼ੌਜੀ ਜੀਵਨ ਦੇ ਇਤਬਾਰੀ ਸਾਥੀ ਸਨ। ਸਰਹਾਲੀ (ਮਾਝੇ) ਦਾ ਇਹ ਕੂਕਾ ਪਰਿਵਾਰ ਪ੍ਰਸਿੱਧ ਦੇਸ਼-ਭਗਤ ਮੀਹਾਂ ਸਿੰਘ ਕੂਕਾ ਦੀ ਘਾਲਣਾ ਕਰਕੇ ਕੌਮੀ ਆਜ਼ਾਦੀ ਦੀ ਤਹਿਰੀਕ ਦਾ ਬਾਨਣੂੰ ਬੰਨ੍ਹਣ ਵਾਲਿਆਂ ਵਿਚੋਂ ਇਕ ਹੈ। ਇਤਿਹਾਸਕ ਦਸਤਾਵੇਜ਼ਾਂ ਦੀ ਪੈੜ ਨੱਪੀਏ ਤਾਂ ਮੀਹਾਂ ਸਿੰਘ ਸਰਹਾਲੀ ਦੇ ਤਿੰਨ ਵਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਉਨ੍ਹਾਂ ਦੇ ਬੰਦੀ ਜੀਵਨ ਦੌਰਾਨ ਰੰਗੂਨ ਅਤੇ ਮਰਗੋਈ ਟਾਪੂ ਵਿਖੇ ਮਿਲਣ ਦੀ ਟੋਹ ਮਿਲਦੀ ਹੈ। ਕੌਮੀ ਆਜ਼ਾਦੀ ਲਈ ਜੂਝਦੇ ਕੂਕਾ (ਨਾਮਧਾਰੀ) ਦਰਬਾਰ ਅਤੇ ਰੂਸ ਦੀ ਸਰਕਾਰ ਵਿਚਕਾਰ ਖ਼ਤੋ-ਖ਼ਿਤਾਬਤ ਲਈ ਸੂਬਾ ਗੁਰਚਰਨ ਸਿੰਘ ਕੂਕਾ ਅਤੇ ਸ. ਮੀਹਾਂ ਸਿੰਘ ਸਰਹਾਲੀ ਅਹਿਮ ਕੜੀ ਸਨ। ਰੂਸੀ ਸਰਕਾਰ ਦੀ ਡਾਕ ਸਤਿਗੁਰੂ ਹਰੀ ਸਿੰਘ ਜੀ ਤਕ ਪਹੁੰਚਾਉਣ ਦੀ ਸੇਵਾ ਸੂਬਾ ਗੁਰਚਰਨ ਸਿੰਘ ਦੇ ਜ਼ਿੰਮੇ ਸੀ ਅਤੇ ਅੱਗੋਂ ਸਤਿਗੁਰੂ ਰਾਮ ਸਿੰਘ ਜੀ ਤੱਕ ਜਾਨ ਹੂਲ ਕੇ ਪਹੁੰਚਣ ਦਾ ਫ਼ਰਜ਼ ਮੀਹਾਂ ਸਿੰਘ ਕੂਕਾ ਸਰਹਾਲੀ ਨਿਭਾਉਂਦਾ ਰਿਹਾ। ਇਹ ਇਤਿਹਾਸ-ਪੁਰਖ ਸੁਵਰਨ ਸਿੰਘ ਵਿਰਕ ਦੇ ਨਾਨਾ ਜੀ ਸ. ਆਤਾਮਾ ਸਿੰਘ ਬੁਰਜ ਰਾਇ ਕੇ ਦਾ ਸਕਾ ਚਾਚਾ ਸੀ। ਵਿਰਕ ਦੇ ਦਾਦਾ ਜੀ ਸੰਤ ਜਿਉਣ ਸਿੰਘ ਝੱਬਰ ਅੰਗਰੇਜ਼ ਸਰਕਾਰ ਦੀਆਂ ਸਖ਼ਤੀਆਂ ਦੇ ਦੌਰ ਸਮੇਂ ਛੇ ਮਹੀਨੇ ਮੀਹਾਂ ਸਿੰਘ ਕੂਕਾ ਦੇ ਅੰਗ-ਸੰਗ ਰਹੇ। ਵਿਰਕ ਦੇ ਪਿਤਾ ਜੀ ਜੱਥੇਦਾਰ ਗੁਰਮੁਖ ਸਿੰਘ ਝੱਬਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਸਮੇਂ ਚਾਲੀ ਵਰ੍ਹੇ ਭੈਣੀ ਸਾਹਿਬ ਰਹੇ। ਉਹ ਵੀਹ ਵਰ੍ਹੇ ਭੈਣੀ ਸਾਹਿਬ ਦੇ ਮੁਖ ਪ੍ਰਬੰਧਕ ਰਹੇ। ਦਸੰਬਰ ੧੯੪੯ ਈ. 'ਚ ਭੈਣੀ ਸਾਹਿਬ ਵਿਖੇ ਹੀ ਵਿਰਕ ਦਾ ਜਨਮ ਹੋਇਆ। ਝੱਬਰ ਪਰਿਵਾਰ ਦਾ ਪਿੱਛਾ ਜੰਡਿਆਲਾ ਸ਼ੇਰ ਖ਼ਾਂ (ਵਾਰਸ ਸ਼ਾਹ ਦੀ ਜਨਮ ਭੂਮੀ) ਜ਼ਿਲ੍ਹਾ ਸ਼ੇਖੂਪੁਰਾ ਦੇ ਗੁਆਂਢੀ ਪਿੰਡ ਝੱਬਰ ਦਾ ਹੈ। ਇਸ ਪਰਿਵਾਰ ਦਾ ਇਕ ਪੁਰਖਾ ਕਰਤਾਰ ਸਿੰਘ ਝੱਬਰ ਨਨਕਾਣਾ ਸਾਹਿਬ ਦੇ ਸਾਕੇ ਦਾ ਹੀਰੋ ਸੀ, ਜੋ ਵਿਰਕ ਦੇ ਦਾਦਾ ਜੀ ਦਾ ਕੋੜਮੇ ਵਿਚੋਂ ਭਾਈ ਸੀ। ਸੋ ਕੌਮੀ-ਸੇਵਾ ਅਤੇ ਲੋਕ-ਹਿਤਾਂ ਲਈ ਜੂਝਣ ਦੀ ਗੁੜ੍ਹਤੀ ਵਿਰਕ ਨੂੰ ਵਿਰਸੇ ਵਿਚੋਂ ਪੁਰਖਿਆਂ ਕੋਲੋਂ ਮਿਲੀ। ਉਹ ਲੋਕ-ਪੱਖੀ ਲਹਿਰ ਨੂੰ ਪ੍ਰਣਾਇਆ ਅਜੇਹਾ ਕਰਮਸ਼ੀਲ ਬੁੱਧੀਜੀਵੀ ਹੈ, ਜਿਸ ਦੀ ਸ਼ਖ਼ਸੀਅਤ ਦੀਆਂ ਕਈ ਪਰਤਾਂ ਮਨ ਨੂੰ ਮੋਹ ਲੈਣ ਵਾਲੀਆਂ ਹਨ ; ਕਰਮੱਠ ਰਾਜਸੀ ਆਗੂ, ਪ੍ਰਭਾਵੀ ਵਕਤਾ, ਰਸਿਕ-ਚਿਤ ਕਵੀ/ਸਿਰਜਕ, ਘੁਮੱਕੜ, ਸਾਹਿਤ, ਇਤਿਹਾਸ, ਫ਼ਲਸਫ਼ੇ ਦਾ ਜਨੂੰਨੀ ਪਾਠਕ, ਸਾਦੇ ਪੇਂਡੂ ਲਿਬਾਸ 'ਚ ਆਧੁਨਿਕ ਗਿਆਨ-ਵਿਗਿਆਨ ਅਤੇ ਲੋਕ-ਵੇਦੀ ਸਿਆਣਪ ਦਾ ਮੁਜੱਸਮਾ। ਉਹ ਹਰਿਆਣੇ ਦਾ ਉੱਘਾ ਕਮਿਊਨਿਸਟ ਆਗੂ ਹੈ, ਜਿਸ ਨੇ ਅੰਤਰ-ਰਾਸ਼ਟਰੀ ਲੈਨਿਨ ਸਕੂਲ ਮਾਸਕੋ ਤੋਂ ਮਾਰਕਸਵਾਦੀ ਫ਼ਲਸਫ਼ੇ ਦਾ ਅਧਿਅਨ ਕੀਤਾ। ਉਹ ਸੁਖ-ਰਹਿਣੇ ਮੱਧ-ਵਰਗੀ ਬੁੱਧੀਜੀਵੀਆਂ ਵਰਗਾ ਮਾਰਕਸਵਾਦੀ ਨਹੀਂ, ਘਰ ਫੂਕ ਤਮਾਸ਼ਾ ਵੇਖਣ ਵਾਲਾ ਰਾਜਸੀ ਕਾਰਕੁਨ ਹੈ। ਉਸ ਨੇ ਆਪਣੀ ਚੰਗੀ ਚਲਦੀ ਵਕਾਲਤ ਨੂੰ ਤਿਆਗ ਕੇ ਕਮਿਊਨਿਸਟ ਸਿਆਸਤ 'ਚ ਕੁੱਦਣ ਦਾ ਆਤਮ-ਬਲੀਦਾਨ ਵਾਲਾ ਬਿਖੜਾ ਰਾਹ ਚੁਣਿਆ ਹੈ। ਰਾਜਸੀ ਸਰਗਰਮੀ ਨੇ ਪਠਨ-ਪਾਠਨ ਅਤੇ ਦੇਸ-ਬਦੇਸ ਦੇ ਰਟਨ ਦੇ ਮੌਕੇ ਉਸ ਨੂੰ ਦਿੱਤੇ। ਘੁਮੱਕੜੀ ਸਮੇਂ ਵੀ ਕੋਈ ਪੋਥੀ ਉਸਦੇ ਝੋਲੇ ਵਿਚ ਰਹਿੰਦੀ ਹੈ। ਰਾਜਸੀ ਮਸਰੂਫ਼ੀਆਂ ਉਸ ਅੰਦਰਲੇ ਰਸਿਕ-ਚਿਤ ਕਵੀ ਦੇ ਤਖ਼ਲੀਕੀ ਅਮਲ ਨੂੰ ਬੰਨ੍ਹ ਨਹੀਂ ਮਾਰ ਸਕੀਆਂ। ਸੁਰੱਸਤੀ ਉਸ ਉਪਰ ਖਾਸੀ ਮੇਹਰਬਾਨ ਹੈ। ਜਦੋਂ ਉਹ ਬੋਲਦਾ ਹੈ ਤਾਂ ਭਾਵ-ਰੱਤੇ ਜਜ਼ਬਿਆਂ ਦੇ ਅਟੁੱਟ ਪ੍ਰਵਾਹ, ਲੱਛੇਦਾਰ ਵਾਕਾਂ, ਇਤਿਹਾਸ, ਮਿਥਿਹਾਸ, ਸਾਹਿਤ ਅਤੇ ਲੋਕ-ਧਾਰਾ ਦੇ ਹਵਾਲਿਆਂ ਕਾਰਨ ਉਹ ਵੱਡੇ-ਵੱਡੇ ਇਕੱਠਾਂ ਨੂੰ ਕੀਲ ਲੈਂਦਾ ਹੈ। ਯਾਦਾਸ਼ਤ ਉਸਦੀ ਬਾ-ਕਮਾਲ ਹੈ। ਪੰਜਾਬੀ, ਬ੍ਰਜੀ, ਹਿੰਦੀ ਅਤੇ ਅੰਗਰੇਜ਼ੀ ਭਾਸ਼ਾਵਾਂ ਉਪਰ ਉਸ ਨੂੰ ਅਬੂਰ ਹਾਸਿਲ ਹੈ। ਸਾਦਾ ਪੇਂਡੂ ਦਿੱਖ, ਮਨੋਹਰ ਤੇ ਮਧੁਰ ਬਾਣੀ, ਹਲੀਮੀ ਪਰ ਗਿਆਨ 'ਚ ਸਧੇ ਦਰਵੇਸ਼ਾਂ ਵਾਲਾ ਜਲਾਲ ਹਰ ਥਾਂ ਉਸ ਦੀ ਹਾਜ਼ਰੀ ਦਾ ਅਹਿਸਾਸ ਕਰਵਾਉਂਦੇ ਹਨ। ਵੱਖਰੇ ਅਤੇ ਵਿਰੋਧੀ ਵਿਚਾਰਾਂ ਵਾਲਿਆਂ ਨੂੰ ਵੀ ਕਿਸੇ ਸਾਂਝੇ ਸਮਾਜਕ ਕਾਜ ਲਈ ਨਾਲ ਤੋਰਨ ਦੀ ਉਸਦੀ ਯੋਗਤਾ ਉਪਰ ਕਈ ਵਾਰ ਰਸ਼ਕ ਹੁੰਦਾ ਹੈ।

ਸੁਵਰਨ ਸਿੰਘ ਵਿਰਕ ਦੇ ਅਧਿਅਨ ਦਾ ਘੇਰਾ ਬਹੁਤ ਵਸੀਹ ਹੈ। ਦਰਸ਼ਨ, ਧਰਮ, ਇਤਿਹਾਸ, ਮਿਥਿਹਾਸ, ਸਾਹਿਤ ਅਤੇ ਲੋਕ-ਧਾਰਾ ਉਸਦੇ ਪਸੰਦੀਦਾ ਵਿਸ਼ੇ ਹਨ। ਉਸ ਦੀ ਨਿੱਜੀ ਲਾਇਬਰੇਰੀ ਵਿਚ ਵਿਸ਼ਵ ਦੇ ਮਹਾਨ ਕਲਾਸਕੀ

ਸਾਹਿਤ ਦਾ ਮੁੱਲਵਾਨ ਖ਼ਜ਼ਾਨਾ ਸਾਂਭਿਆ ਹੋਇਆ ਹੈ। ਉਦੀ ਗੱਲ-ਕੱਥ ਅਤੇ ਲਿਖਤਾਂ ਵਿਚ ਵੱਖ-ਵੱਖ ਜ਼ਬਾਨਾਂ ਤੇ ਵਿਭਿੰਨ ਅਨੁਸ਼ਾਸਨਾਂ ਦੀਆਂ ਮਹਾਨ ਲਿਖਤਾਂ ਦੇ ਹਵਾਲੇ ਗਾਹੇ-ਬਗਾਹੇ ਆਉਂਦੇ ਹਨ। ਪੰਜਾਬ ਦੇ ਮਹਾਨ ਗਦਰੀਆਂ, ਕੂਕਿਆਂ, ਬੱਬਰਾਂ, ਅਕਾਲੀਆਂ, ਕਮਿਊਨਿਸਟਾਂ, ਕਾਂਗਰਸੀਆਂ, ਦੇਸ਼-ਭਗਤਾਂ, ਦਰਵੇਸ਼ਾਂ ਅਤੇ ਫੱਕਰਾਂ ਦੇ ਪਿੰਡ-ਗਰਾਵਾਂ ਅਤੇ ਇਤਿਹਾਸਕ ਸਥਲਾਂ ਬਾਰੇ ਉਸ ਦੀ ਜਾਣਕਾਰੀ ਹੈਰਾਨ ਕਰਨ ਵਾਲੀ ਹੈ। ਉਸ ਨਾਲ ਸਫ਼ਰ ਕਰਨਾ ਬਹੁਤ ਲਾਹੇਵੰਦਾ ਸੌਦਾ ਹੈ; ਪੰਜਾਬ ਦੇ ਪਿੰਡਾਂ-ਥਾਵਾਂ ਬਾਰੇ ਮਾਰਮਿਕ ਟਿੱਪਣੀਆਂ ਕਰਦਾ ਕਰਦਾ ਉਹ ਤੁਹਾਨੂੰ ਇਕੋ ਵੇਲੇ ਇਤਿਹਾਸ ਦੇ ਕਈ ਕਾਲ-ਖੰਡਾਂ ਵਿਚੋਂ ਦੀ ਲੰਘਾ ਜਾਂਦਾ ਹੈ। ਪੰਜਾਬ ਦਾ ਜੁਗਰਾਫ਼ੀਆ ਅਤੇ ਇਤਿਹਾਸ ਆਪਣੇ ਅਨੇਕਾਂ ਪਾਸਾਰਾਂ ਸਮੇਤ ਤੁਹਾਡੇ ਸਾਹਮਣੇ ਚਲ-ਚਿਤਰਾਂ ਵਾਂਗ ਘੁੰਮਣ ਲਗਦੇ ਹਨ। ਉਹ ਆਪਣੇ ਸਰੋਤੇ ਨੂੰ ਰਤੀ ਭਰ ਵੀ ਸੁਸਤਾਉਣ ਨਹੀਂ ਦਿੰਦਾ। ਆਪਣੀ ਗੱਲ-ਕਥ ਨੂੰ ਰੌਚਿਕ ਬਣਾਉਣ ਲਈ ਉਹ ਪੇਸ਼ੇਵਰ ਕਥਾ-ਵਾਚਕਾਂ ਵਾਂਗ ਤਰ੍ਹਾਂ-ਤਰ੍ਹਾਂ ਦੀਆਂ ਤਸ਼ਬੀਹਾਂ, ਜੁਮਲਿਆਂ, ਸ਼ਿਅਰਾਂ ਅਤੇ ਇਤਿਹਾਸਕ-ਮਿਥਿਹਾਸਕ ਪ੍ਰਸੰਗਾਂ ਦੀ ਝੜੀ ਲਾ ਦਿੰਦਾ ਹੈ। ਉਹ ਪ੍ਰਬੀਨ ਗੱਲਕਾਰ ਹੈ। ਉਸ ਦਾ ਅਜੋਕਾ ਪਿੰਡ ਕਰੀਵਾਲਾ (ਸਿਰਸਾ) ਘੱਗਰ ਨਦੀ ਦੇ ਪੁਰਾਣੇ ਵਹਿਣ ਦੇ ਕਿਨਾਰੇ ਉਪਰ ਸਥਿਤ ਹੈ। ਸਥਾਨਕ ਮੁਹਾਵਰੇ ਵਿਚ ਘੱਗਰ ਦਰਿਆ ਨੂੰ 'ਨਾਲੀ' ਆਖਦੇ ਹਨ। ਇਹ ਨਾਲੀਂ ਪੁਰਾਣੀ 'ਸਰਸਵਤੀ' ਨਦੀ ਦਾ ਹੀ ਅਜੋਕਾ ਨਾਮ ਹੈ। ਸੁਵਰਨ ਸਿੰਘ ਵਿਰਕ ਦੇ ਮਨੋਹਰ ਵਚਨ-ਬਿਲਾਸ ਨੂੰ ਤਰਾਸ਼ਣ 'ਚ 'ਸੁਰਸਤੀ' ਦਾ ਜਾਂ 'ਸਰਸਵਤੀ' ਦੇ ਪਾਣੀਆਂ ਦੀ ਤਾਸੀਰ ਦਾ ਕਿੰਨਾ ਕੁ ਹੱਥ ਹੈ? ਇਹਦੇ ਬਾਰੇ ਤਾਂ ਪੱਕ ਨਾਲ ਕੁਝ ਨਹੀਂ ਕਹਿ ਸਕਦਾ, ਪਰ 'ਸੁਰਸਤੀ' ਦਾ ਵਾਸਾ ਉਸ ਦੀ ਜ਼ਬਾਨ ਉਪਰ ਹੈ, ਇਹ ਉਸਦੇ ਸੰਗੀ-ਮੇਲੀ ਜਾਣਦੇ ਹਨ।

ਲੋਕ-ਪੱਖੀ ਰਾਜਸੀ ਸਰਗਰਮੀ ਵਾਂਗ ਲੋਕ-ਹਿਤ ਦੀ ਦ੍ਰਿਸ਼ਟੀ ਤੋਂ ਸਾਹਿਤ, ਇਤਿਹਾਸ ਅਤੇ ਦਰਸ਼ਨ ਆਦਿ ਦਾ ਚਿੰਤਨ-ਮਨਨ ਉਸ ਦੇ ਬੌਧਿਕ ਅਮਲ ਦਾ ਹਿੱਸਾ ਹੈ। ਉਹ ਦੁਨੀਆਂ ਭਰ ਦੀਆਂ ਇਨਕਲਾਬੀ ਤਹਿਰੀਕਾਂ ਦੇ ਇਤਿਹਾਸ, ਫ਼ਲਸਫ਼ੇ, ਸਾਹਿਤ ਅਤੇ ਉਨ੍ਹਾਂ ਦੇ ਸਮਾਜੀ ਸਰੋਕਾਰਾਂ ਨਾਲ ਬਾਵਸਤਾ ਹੈ। ਪਰ ਨਾਮਧਾਰੀ ਲਹਿਰ ਦਾ ਇਤਿਹਾਸ ਅਤੇ ਸਾਹਿਤ ਉਸ ਦੀ ਰੁਚੀ ਦਾ ਵਿਸ਼ੇਸ਼ ਖੇਤਰ ਹੈ। ਨਾਮਧਾਰੀ ਲਹਿਰ ਦੇ ਇਤਿਹਾਸ, ਕ੍ਰਾਂਤੀਕਾਰੀ ਵਿਰਸੇ ਅਤੇ ਡੇਢ ਸਦੀ ਦੇ ਨਾਮਧਾਰੀ ਸਾਹਿਤ ਬਾਰੇ ਉਸ ਦੀਆਂ ਖੋਜ-ਭਰਪੂਰ ਲਿਖਤਾਂ 'ਸਤਿਜੁਗ' ਦੇ ਵਿਸ਼ੇਸ਼ ਅੰਕਾਂ ਅਤੇ ਮਾਸਿਕ 'ਵਰਿਆਮ' ਵਿਚ ਨਿਰੰਤਰ ਛਪਦੀਆਂ ਰਹਿੰਦੀਆਂ ਹਨ। ਨਿਰਸੰਦੇਹ ਉਹ ਨਾਮਧਾਰੀ ਲਹਿਰ ਅਤੇ ਉਸ ਦੀ ਪ੍ਰੇਰਨਾ-ਵਸ ਰਚੇ ਗਏ ਸਾਹਿਤ ਦਾ ਅਧਿਕਾਰੀ ਵਿਦਵਾਨ ਹੈ, ਪਰ ਉਸ ਦੀਆਂ ਲਿਖਤਾਂ ਵਿਚ ਪੇਸ਼ੇਵਰ ਅਕਾਦਮੀਸ਼ਨਾਂ ਵਾਲਾ ਪੰਡਤਾਊ ਰੰਗ ਨਹੀਂ। ਪਰਿਵਾਰਕ ਤੌਰ 'ਤੇ ਕੂਕਿਆਂ ਦਾ ਪਿਛੋਕੜ ਹੋਣ ਕਾਰਣ ਉਸ ਦੀ ਤਹਿਰੀਕ ਪ੍ਰਤੀ ਹਮਦਰਦੀ ਤੇ ਭਾਵਕੁ ਲਗਾਉ ਜੱਗ-ਜ਼ਾਹਰ ਹੈ। ਉਹ ਨਾਮਧਾਰੀ ਪੰਥ ਦੇ ਬਾਨੀਆਂ, ਰਹਿਨੁਮਾਵਾਂ, ਅਨਿਨ ਸੇਵਕਾਂ, ਸਿਰਲੱਥ ਕੌਮੀ ਸ਼ਹੀਦਾਂ, ਇਤਿਹਾਸਕਾਰਾਂ, ਖੋਜੀਆਂ ਅਤੇ ਸਾਹਿਤਕਾਰਾਂ ਪ੍ਰਤੀ ਕ੍ਰਿਤੱਗਤਾ ਦੀ ਭਾਵਨਾ ਵੀ ਰੱਖਦਾ ਹੈ, ਕਿਤੇ-ਕਿਤੇ ਭਾਵੁਕ ਉਲਾਰ ਦਾ ਸ਼ਿਕਾਰ ਵੀ ਹੁੰਦਾ ਹੈ, ਪਰ ਉਸ ਦਾ ਇਹ ਵੱਡ-ਆਕਾਰੀ ਗ੍ਰੰਥ ਇਕ ਅਹਿਮ ਇਤਿਹਾਸਕ ਦਸਤਾਵੇਜ਼ ਹੈ।

ਸੁਵਰਨ ਸਿੰਘ ਵਿਰਕ ਦੀ ਇਹ ਖੋਜ-ਭਰਪੂਰ ਲਿਖਤ ਭਾਰਤ ਦੇ ਕੌਮੀ ਇਤਿਹਾਸ ਅਤੇ ਭਾਰਤੀ ਸਾਹਿਤ ਦੇ ਇਤਿਹਾਸ ਦੀ ਇਕ ਮੁੱਲਵਾਨ ਦਸਤਾਵੇਜ਼ ਹੈ। ਸੰਯੋਗ ਵੱਸ ਇਹ ਪੁਸਤਕ ਉਸ ਸਮੇਂ ਛਾਪੇ ਦਾ ਜਾਮਾ ਪਹਿਨ ਰਹੀ ਹੈ ਜਦੋਂ ਭਾਰਤ ਦੇ ਕੌਮੀ ਸੁਤੰਤਰਤਾ ਸੰਗਰਾਮ ਅਤੇ ਨਾਮਧਾਰੀ ਲਹਿਰ ਦੇ ਡੇਢ ਸੌ ਸਾਲਾ ਸਥਾਪਨਾ ਦਿਵਸ ਕੌਮੀ ਪੱਧਰ 'ਤੇ ਮਨਾਏ ਜਾ ਰਹੇ ਹਨ। ਇਹ ਮੌਕਾ ਆਪਣੇ ਗੌਰਵਮਈ ਇਤਿਹਾਸ ਅਤੇ ਕ੍ਰਾਂਤੀਕਾਰੀ ਲਹਿਰਾਂ ਦੀ ਪੁਨਰ-ਸਿਮਰਤੀ ਦਾ ਵੀ ਹੈ ਅਤੇ ਪੁਨਰ-ਮੁੱਲਾਂਕਣ ਦਾ ਵੀ। ਅੱਜ ਜਦੋਂ ਵਿਸ਼ਵ ਪੂੰਜੀਵਾਦ ਨੇ ਬਾਜ਼ਾਰ ਦੀ ਸੱਤਾ-ਸਿਆਸਤ ਰਾਹੀਂ ਸਾਰੀ ਦੁਨੀਆਂ ਨੂੰ ਆਪਣੀ ਗ੍ਰਿਫ਼ਤ ਵਿਚ ਲੈ ਲਿਆ ਹੈ ਅਤੇ ਉਸਦੇ ਸਿਧਾਂਤਕਾਰ ਮਹਾਂ-ਬਿਰਤਾਂਤਾਂ, ਮਹਾਨ ਆਦਰਸ਼ਾਂ, ਇਤਿਹਾਸ, ਵਿਚਾਰਧਾਰਾ ਅਤੇ ਸਭ ਸੁਪਨਿਆਂ ਦੇ ਅੰਤ ਦਾ ਐਲਾਨ ਕਰ ਰਹੇ ਹਨ-ਅਜਿਹੇ ਸਮੇਂ ਆਪਣੇ ਇਤਿਹਾਸ ਤੇ ਵਿਰਸੇ ਦੇ ਗੌਰਵ ਦਾ ਕੀ ਮਹੱਤਵ ਹੈ ? ਸੁਵਰਨ ਸਿੰਘ ਵਿਰਕ ਇਸ ਵਿਚਾਰਧਾਰਕ ਮਸਲੇ ਬਾਰੇ ਬਹੁਤ ਸੁਚੇਤ ਹੈ। ਇਸ ਵੱਲ ਇਸ਼ਾਰਾ ਉਸ ਨੇ ਇਸ ਪੁਸਤਕ ਦੀ ਭੂਮਿਕਾ ਵਿਚ ਵੀ ਕੀਤਾ ਹੈ ਅਤੇ ਨਾਮਧਾਰੀ ਲਹਿਰ ਅਤੇ ਉਸਦੇ ਸਾਹਿਤ ਦੇ ਸਮੁੱਚੇ ਵਿਸ਼ਲੇਸ਼ਣ ਸਮੇਂ ਵੀ। ਉਹ ਨਾਮਧਾਰੀ ਲਹਿਰ ਅਤੇ ਉਸ ਦੇ ਸਾਹਿਤ ਨੂੰ ਬਰਤਾਨਵੀ ਬਸਤੀਵਾਦ ਵਿਰੋਧੀ ਕ੍ਰਾਂਤੀਕਾਰੀ ਕੌਮੀ ਤਹਿਰੀਕ ਅਤੇ ਵਿਦਰੋਹੀ ਸਾਹਿਤਕ ਪ੍ਰਵਚਨ ਵਜੋਂ ਪਰਿਭਾਸ਼ਤ ਕਰਦਾ ਹੈ।

ਭਾਰਤ ਦੇ ਕੌਮੀ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀ ਲਹਿਰ ਦਾ ਯੋਗਦਾਨ ਇਤਿਹਾਸਕ ਮਹੱਤਵ ਵਾਲਾ ਹੈ। ਆਪਣੀ ਧਾਰਮਿਕ ਦਿੱਖ ਦੇ ਬਾਵਜੂ ਇਹ ਲਹਿਰ ਬਰਤਾਨਵੀ ਬਸਤੀਵਾਦੀ ਹਕੂਮਤ ਦੇ ਸਿਆਸੀ ਅਤੇ ਵਿਚਾਰਧਾਰਕ ਆਧਾਰ ਨੂੰ ਚੁਣੌਤੀ ਦੇਣ ਵਾਲੀ ਪਹਿਲੀ ਸੰਗਠਤ ਤੇ ਕੌਮੀ ਲਹਿਰ ਹੈ। ਬਰਤਾਨਵੀ ਬਸਤੀਵਾਦੀ ਹਕੂਮਤ ਦੀ ਹੈਜਮਨੀ ਨੂੰ ਵੰਗਾਰਨ ਲਈ ਕੂਕਾ ਦਰਬਾਰ ਨੇ ਉਸ ਦੇ ਸਮੁੱਚੇ ਪ੍ਰਬੰਧਕੀ-ਢਾਂਚੇ ਦਾ ਕੇਵਲ ਬਾਈਕਾਟ ਹੀ ਨਹੀਂ ਕੀਤਾ ਸਗੋਂ ਉਸ ਦੇ ਸਮਾਨਾਂਤਰ ਵਿਵਸਥਾ ਉਸਾਰਨ ਲਈ ਨਾਮਧਾਰੀ ਸੂਬਿਆਂ ਦੀ ਸਥਾਪਨਾ ਕੀਤੀ। ਬਸਤੀਵਾਦੀ ਹਕੂਮਤ ਦੇ ਮਾਲ ਦੇ

ਬਾਈਕਾਟ ਦਾ ਸਪਸ਼ਟ ਉਦੇਸ਼ ਉਸ ਦੇ ਆਰਥਿਕ ਆਧਾਰ ਉੱਤੇ ਸੱਟ ਮਾਰਨ ਦਾ ਸੀ। ਨਾਮਧਾਰੀ (ਕੂਕਾ) ਦਰਬਾਰ ਦਾ ਸਥਾਨਕ ਪ੍ਰਬੰਧ ਅਤੇ ਕੌਮੀ ਆਰਥਿਕਤਾ ਦੀ ਰਾਖੀ ਦਾ ਤਰਕ ਦਰਅਸਲ ਆਪਣੇ ਲੋਕਾਂ, ਸਥਾਨਕ ਰਵਾਇਤਾਂ, ਗਿਆਨ-ਪਰੰਪਰਾਵਾਂ, ਕੌਮੀ ਗੌਰਵ ਅਤੇ ਸਥਾਨਕ ਸਭਿਆਚਾਰਕ ਪਛਾਣਾਂ ਨੂੰ ਮਾਨਤਾ ਦੇਕੇ ਉਨ੍ਹਾਂ ਦੀ ਅਜ਼ਮਤ ਨੂੰ ਸਨਮਾਨ ਦੇਣ ਦਾ ਸੀ। ਇਉਂ ਨਾਮਧਾਰੀ ਲਹਿਰ ਮਹਾਤਮਾ ਗਾਂਧੀ ਦੇ ਨਾਮਿਲਵਰਤਨ ਅੰਦੋਲਨ ਅਤੇ ਅਜੋਕੇ ਪੂਰਬਵਾਦ ਦੇ ਫ਼ਲਸਫ਼ੇ ਦੀ ਪ੍ਰੇਰਕ ਤੇ ਪੂਰਵਜ ਹੋਣ ਦੇ ਮਾਣ ਦੀ ਅਧਿਕਾਰੀ ਹੈ। ਪੱਛਮ ਦੀ ਸਰਬ-ਸ਼੍ਰੇਸਟਤਾ ਤੇ ਬੌਧਿਕ ਸਰਦਾਰੀ ਨੂੰ ਵੰਗਾਰਨ ਵਾਲੀ ਅਜੋਕੀ ਪੂਰਬਵਾਦ ਦੀ ਵਿਚਾਰਧਾਰਾ ਦਾ ਮੰਤਵ ਵੀ ਵਿਸ਼ਵੀਕਰਣ ਦੇ ਸਾਮਰਾਜਵਾਦੀ ਮਾਡਲ ਦੇ ਵਿਰੁਧ ਸਥਾਨਕ ਸਭਿਆਚਾਰਕ ਪਛਾਣਾਂ ਦੇ ਮਹੱਤਵ ਨੂੰ ਪਛਾਣਨ ਦਾ ਹੈ।

ਰਾਸ਼ਟਰਵਾਦੀ ਚਰਿਤਰ ਦਾ ਸੁਆਮੀ ਹੋਣ ਦਾ ਕਾਰਨ ਨਾਮਧਾਰੀ ਲਹਿਰ ਦਾ ਸਾਹਿਤ ਸਾਡਾ ਕੌਮੀ ਸਰਮਾਇਆ ਹੈ। ਸੁਵਰਨ ਸਿੰਘ ਵਿਰਕ ਦੀ ਹਥਲੀ ਪੁਸਤਕ ਵਿਚ ਨਾਮਧਾਰੀ ਲਹਿਰ ਦੇ ਡੇਢ ਸਦੀ ਦੇ ਸਮੁੱਚੇ ਸਾਹਿਤ ਦਾ ਭਰਵਾਂ ਲੇਖਾ-ਜੋਖਾ ਹੈ। ਇਸ ਵੱਡ-ਆਕਾਰੀ ਗ੍ਰੰਥ ਵਿਚ ਉਨ੍ਹੀਵੀਂ ਸਦੀ ਦੇ ਪਿਛਲੇ ਅੱਧ ਵਿਚ ਨਾਮਧਾਰੀ ਸੰਗਤ ਲਈ ਜਾਰੀ ਹੋਏ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਤੋਂ ਲੈ ਕੇ ਸਮਕਾਲ ਦੇ ਨਾਮਧਾਰੀ ਲੇਖਕਾਂ, ਖੋਜੀਆਂ, ਇਤਿਹਾਸਕਾਰਾਂ ਅਤੇ ਚਿੰਤਕਾਂ ਦੀਆਂ ਲਿਖਤਾਂ ਦਾ ਪੁਨਰ-ਮੁੱਲਾਂਕਣ ਹੋਇਆ ਹੈ। ਸੁਵਰਨ ਸਿੰਘ ਵਿਰਕ ਦੀ ਖੋਜ ਅਤੇ ਆਲੋਚਨਾ ਦੀ ਵਿਲੱਖਣਤਾ ਇਹ ਹੈ ਕਿ ਇਨ੍ਹਾਂ ਇਤਿਹਾਸਕ ਤੇ ਦਸਤਾਵੇਜ਼ੀ ਮਹੱਤਵ ਵਾਲੀਆਂ ਨਾਮਧਾਰੀ ਲਿਖਤਾਂ ਨੂੰ ਭਾਰਤ ਦੇ ਕੌਮੀ ਇਤਿਹਾਸ, ਨਾਮਧਾਰੀ ਸੰਪ੍ਰਦਾਇ ਦੇ ਵਿਸ਼ੇਸ਼ ਧਾਰਮਿਕ ਤੇ ਸਭਿਆਚਾਰਕ ਸੰਦਰਭ ਅਤੇ ਅਵਾਮ ਪੱਖੀ ਪ੍ਰਗਤੀਵਾਦੀ ਦ੍ਰਿਸ਼ਟੀ ਤੋਂ ਵਿਚਾਰਦਾ ਹੈ। ਇਸ ਪੁਸਤਕ ਵਿਚੋਂ ਨਾਮਧਾਰੀ ਲਹਿਰ ਦੇ ਇਤਿਹਾਸ, ਨਾਮਧਾਰੀ ਸੰਪ੍ਰਦਾਇ ਦੀ ਮਰਿਆਦਾ, ਧਾਰਮਿਕ ਵਿਸ਼ਵਾਸਾਂ, ਸਿਧਾਤਾਂ/ਸੰਕਲਪਾਂ, ਨਾਮਧਾਰੀ ਪੰਥ ਦੇ ਬਾਨੀਆਂ ਤੇ ਗੁਰੂ ਸਾਹਿਬਾਨ ਦੇ ਜੀਵਨ ਸਮਾਚਾਰਾਂ ਦੇ ਨਾਲ-ਨਾਲ ਭਾਰਤ ਦੇ ਕੌਮੀ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਦੇ ਕਈ ਅਣਗੌਲੇ ਪੱਖ ਦ੍ਰਿਸ਼ਟੀਗੋਚਰ ਹੁੰਦੇ ਹਨ। ਇਸ ਪੁਸਤਕ ਦੇ ਸਰਸਰੀ ਪਾਠ ਤੋਂ ਹੀ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਸੁਵਰਨ ਸਿੰਘ ਵਿਰਕ ਨੇ ਨਾਮਧਾਰੀ ਲਹਿਰ ਦੇ ਇਤਹਾਸ, ਉਸਦੇ ਸਾਹਿਤ ਅਤੇ ਭਾਰਤ ਦੇ ਕੌਮੀ ਸਤੰਤਰਤਾ ਸੰਗਰਾਮ ਦੇ ਅਣਫੋਲੇ ਵਰਕਿਆਂ ਦਾ ਮੁਤਾਲਿਆ ਕਰਨ ਲਈ ਵਸੀਹ ਸਰੋਤਾਂ ਤੱਕ ਪਹੁੰਚ ਕੀਤੀ ਹੈ। ਇਕ ਹੋਰ ਪੱਖੋਂ ਵੀ ਇਹ ਪੁਸਤਕ ਉਚੇਚਾ ਧਿਆਨ ਖਿੱਚਦੀ ਹੈ ਉਹ ਹੈ ਪੰਜਾਬੀ ਅਤੇ ਵਿਸ਼ੇਸ਼ ਤੌਰ 'ਤੇ ਨਾਮਧਾਰੀ ਸਾਹਿਤ ਦੇ ਪਿਛਲੀ ਡੇਢ ਸਦੀ ਦੇ ਵੱਖ-ਵੱਖ ਸਾਹਿਤਕ ਰੂਪਾਂਕਾਰਾਂ ਦੀ ਜਾਣਕਾਰੀ ਅਤੇ ਉਨ੍ਹਾਂ ਦਾ ਪੁਨਰ-ਚਿੰਤਨ। ਲੇਖਕ ਨੇ ਨਾਮਧਾਰੀ ਹੁਕਮਨਾਮਿਆਂ, ਸਤਿਗੁਰ ਬਿਲਾਸਾਂ (ਕਾਵਿ-ਜੀਵਨੀ) ਕਾਵਿ-ਇਤਿਹਾਸਾਂ, ਬਾਰਾਂ ਮਾਹਾਂ, ਮਹਾਂਕਾਵਿ, ਕੁੰਡਲੀਆ-ਕਾਵਿ, ਪੈਂਤੀ ਅੱਖਰੀ, ਵਾਰ-ਕਾਵਿ, ਰੋਜ਼ਨਾਮਚਿਆਂ, ਤਵਾਰੀਖ਼ਾਂ, ਯਾਦਾਂ, ਸੰਸਮਰਣ, ਨਾਵਲ, ਨਿਬੰਧ ਅਤੇ ਸਾਹਿਤਕ ਪੱਤਰਕਾਰੀ ਆਦਿ ਸਾਹਿਤ ਰੂਪਕਾਰਾਂ ਦੇ ਸਮੇਂ ਦੇ ਨਾਲ-ਨਾਲ ਬਦਲਦੇ ਵਟਦੇ ਰੂਪਾਂ ਦਾ ਵੀ ਨਿੱਠ ਕੇ ਅਧਿਐਨ ਕੀਤਾ ਹੈ।

ਨਾਮਧਾਰੀ ਸਾਹਿਤ ਬਾਰੇ ਖੋਜ ਅਤੇ ਮੁੱਲਾਂਕਣ ਦਾ ਕੰਮ ਅਜੇ ਮੁੱਢਲੇ ਪੜਾਅ ਉਪਰ ਹੀ ਹੈ। ਜਿਸ ਤਰ੍ਹਾਂ ਭਾਰਤੀ ਇਤਿਹਾਸ ਦੇ ਲੇਖਣ ਤੇ ਮੁੱਲਾਂਕਣ ਸਮੇਂ ਨਾਮਧਾਰੀ ਲਹਿਰ ਦੇ ਯੋਗਦਾਨ ਦਾ ਸਹੀ ਮੁੱਲ ਨਹੀਂ ਪਾਇਆ ਗਿਆ, ਇਸੇ ਤਰ੍ਹਾਂ ਪੰਜਾਬੀ ਸਾਹਿਤ ਦੇ ਮੁੱਲਾਂਕਣ ਤੇ ਇਤਿਹਾਸਕਾਰੀ ਸਮੇਂ ਨਾਮਧਾਰੀ ਲਹਿਰ ਦੇ ਬੇਸ਼ਕੀਮਤੀ ਸਾਹਿਤਕ ਸਰਮਾਏ ਨੂੰ ਉਸ ਦਾ ਹੱਕੀ ਸਥਾਨ ਨਹੀਂ ਮਿਲਿਆ। ਭਾਵੇਂ ਨਾਮਧਾਰੀ ਪੰਥ ਦੇ ਕੁੱਝ ਕੁ ਵੱਡੇ ਨਾਮਣੇ ਵਾਲੇ ਬੁੱਧੀਜੀਵੀਆਂ ਨੇ ਇਸ ਪਾਸੇ ਮਹੱਤਵਪੂਰਨ ਯਤਨ ਕੀਤੇ ਹਨ, ਪਰ ਪ੍ਰਮੁੱਖ ਆਲੋਚਕਾਂ ਤੇ ਖੋਜੀਆਂ ਨੇ ਨਾਮਧਾਰੀ ਸਾਹਿਤ ਪ੍ਰਤੀ ਉਦਾਸੀਨਤਾ ਵਾਲਾ ਰੁੱਖ਼ ਹੀ ਰੱਖਿਆ ਹੈ। ਇਸ ਦਿਸ਼ਾ ਵਿਚ ਇਹ ਪੁਸਤਕ ਆਉਣ ਵਾਲੇ ਸਮੇਂ ਦੇ ਖੋਜੀਆਂ ਅਤੇ ਵਿਦਵਾਨਾਂ ਲਈ ਮਹੱਤਵਪੂਰਨ ਹਵਾਲਾ ਪੁਸਤਕ ਦੀ ਭੂਮਿਕਾ ਨਿਭਾਵੇਗੀ, ਇਹ ਮੇਰਾ ਵਿਸ਼ਵਾਸ ਹੈ। ਇਹ ਪੁਸਤਕ ਨਾਮਧਾਰੀ ਲਹਿਰ ਅਤੇ ਉਸਦੇ ਸਾਹਿਤ ਬਾਰੇ ਸਾਡੀਆਂ ਕਈ ਪੂਰਵ-ਨਿਸ਼ਚਿਤ ਤੇ ਸੰਕੀਰਣ ਧਾਰਨਾਵਾਂ ਨੂੰ ਨਕਾਰਦੀ ਵੀ ਹੈ। ਇਸ ਪੁਸਤਕ ਨੂੰ ਪੜ੍ਹਦਿਆਂ ਮੈਂ ਨਾਮਧਾਰੀ ਲਹਿਰ ਅਤੇ ਉਸ ਦੇ ਸਾਹਿਤ ਬਾਰੇ ਆਪਣੀਆਂ ਬਹੁਤ ਸਾਰੀਆਂ ਧਾਰਨਾਵਾਂ ਬਾਰੇ ਮੁੜ-ਮੁੜ ਸੋਚਣ ਲਈ ਮਜਬੂਰ ਹੋਇਆ ਹਾਂ। ਮੇਰਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਇਹ ਪੁਸਤਕ ਨਾਮਧਾਰੀ ਲਹਿਰ ਅਤੇ ਉਸਦੇ ਸਾਹਿਤ ਬਾਰੇ ਸਾਰਥਕ ਸੰਵਾਦ ਨੂੰ ਅੱਗੇ ਤੋਰਨ ਵਿਚ ਅਹਿਮ ਭੂਮਿਕਾ ਨਿਭਾਏਗੀ। ਸੁਵਰਨ ਸਿੰਘ ਵਿਰਕ ਦੀਆਂ ਬੌਧਿਕ ਤੇ ਖੋਜ-ਭਰਪੂਰ ਲਿਖਤਾਂ ਨੂੰ ਪੁਸਤਕ ਦੇ ਜਾਮੇ ਵਿਚ ਦੇਖਣ ਦੀ ਮੇਰੀ ਰੀਝ ਚਿਰੋਕੀ ਸੀ। ਆਪਣੇ ਮਿਹਰਬਾਨ ਮਿੱਤਰਾਂ ਸ. ਜਗਦੀਸ਼ ਸਿੰਘ 'ਵਰਿਆਮ' ਅਤੇ ਸ. ਹਰਪਾਲ ਸਿੰਘ ਹਜ਼ੂਰੀ ਸੇਵਕ ਪ੍ਰਤੀ ਸ਼ੁਕਰਾਨੇ ਦਾ ਨਿੱਘਾ ਅਹਿਸਾਸ ਵੀ ਹੈ ਜਿਨ੍ਹਾਂ ਦੇ ਯਤਨਾਂ ਸਦਕਾ ਇਹ ਮੁੱਲਵਾਨ ਗ੍ਰੰਥ ਤੁਹਾਡੇ ਤੱਕ ਪਹੁੰਚ ਰਿਹਾ ਹੈ। ਆਮੀਨ!

*ਪੰਜਾਬੀ ਵਿਭਾਗ*
*ਪੰਜਾਬ ਯੂਨੀਵਰਸਿਟੀ,*
*ਚੰਡੀਗੜ੍ਹ।*

# ਕੂਕਾ ਲਹਿਰ ਦਾ ਪੰਜਾਬੀ ਸਾਹਿਤ




੪੯੮ ਪੰਨਿਆਂ ਵੱਡਾ ਸਾਈਜ਼ ਦੀ ਪੁਸਤਕ (ਗ੍ਰੰਥ) ਕੂਕਾ ਲਹਿਰ ਦਾ ਪੰਜਾਬੀ ਸਾਹਿਤ, ਲੇਖਕ ਸੁਵਰਨ ਸਿੰਘ ਵਿਰਕ, ਸਤਿਗੁਰੂ ਰਾਮ ਸਿੰਘ ਚਿੰਤਨ ਅਦਾਰਾ ਸ੍ਰੀ ਭੈਣੀ ਸਾਹਿਬ ਵਲੋਂ ਪ੍ਰਕਾਸ਼ਤ, ੧੦ ਸਤੰਬਰ ੨੦੦੯ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਸਤਾਰਬੰਦੀ ਅਰਧ ਸ਼ਤਾਬਦੀ ਸਮਾਗਮ ਸਮੇਂ ਸ੍ਰੀ ਭੈਣੀ ਸਾਹਿਬ ਵਿਖੇ ਰੀਲੀਜ਼ ਕੀਤੀ ਗਈ। ਇਸ ਪੁਸਤਕ ਦੀ ਭੂਮਿਕਾ ਪ੍ਰਸਿਧ ਵਿਦਵਾਨ ਡਾ. ਸੁਖਦੇਵ ਸਿੰਘ ਜੀ ਦੀ ਲਿਖੀ ਹੋਈ ਹੈ। ਪੁਸਤਕ ਵਿਚ ਅੱਜ ਤਕ ਛੱਪ ਚੁੱਕਾ ਨਾਮਧਾਰੀ ਸਾਹਿਤ ਅਤੇ ਸਾਹਿਤਕਾਰਾਂ ਦਾ ਖੂਬਸੂਰਤ ਜ਼ਿਕਰ ਹੈ।

ਪੁਸਤਕ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਤੋਂ ਸ਼ੁਰੂ ਹੋ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼, ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ ਗ੍ਰੰਥਾਂ ਦਾ ਜ਼ਿਕਰ ਅਤੇ ਟਿਪਣੀ ਕਰਦੀ ਹੋਈ ਅਗੇ ਤੁਰਦੀ ਹੈ। ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਦੇ ਨਾਮਧਾਰੀ ਕੂਕਿਆਂ ਬਾਰੇ ੨੯ ਕਬਿਤ, ਭਾਈ ਸੰਤੋਖ ਸਿੰਘ ਬਾਹੋਵਾਲ ਦੇ ਦੋਵੇਂ ਸਤਿਗੁਰੂ ਬਿਲਾਸ, ਭਾਈ ਚੰਦਾ ਸਿੰਘ ਝੱਬਰ ਦਾ ਬਾਰਾਂ ਮਾਹ, ਭਾਈ ਧਿਆਨ ਸਿੰਘ ਕਾਦਰਾਬਾਦੀ ਰਚਿਤ ਸ੍ਰੀ ਸਤਿਗੁਰੂ ਬਿਲਾਸ ਪਾਤਸ਼ਾਹੀ ਬਾਰਵੀਂ, ਬਾਰਾ ਮਾਹ ਸੰਤ ਨਿਹਾਲ ਸਿੰਘ, ਗਿਆਨੀ ਕਾਹਲਾ ਸਿੰਘ ਹੋਰਾਂ ਦੀ ਰਚਨਾ, ਸੰਤ ਨਿਧਾਨ ਸਿੰਘ ਆਲਮ, ਭਾਈ ਹਰਨਾਮ ਸਿੰਘ ਬਗਲੀ, ਬਿਸ਼ਨ ਸਿੰਘ ਹਿਸਟੋਰੀਅਨ, ਗੋਧਾ ਸਿੰਘ ਜੱਟ, ਸੰਤ ਇੰਦਰ ਸਿੰਘ ਚਕ੍ਰਵਰਤੀ, ਸੰਤ ਤਰਨ ਸਿੰਘ ਵਹਿਮੀ, ਨਿਰੰਜਨ ਸਿੰਘ ਮ੍ਰਗੇਸ਼, ਮਾਸਟਰ ਨਿਹਾਲ ਸਿੰਘ, ਮਹੰਤ ਆਤਮਾ ਸਿੰਘ ਸਨਖਤਰਵੀ ਜਿਹੇ ਪ੍ਰੋਢ ਲੇਖਕਾਂ ਦੇ ਸਾਹਿਤਕ ਕੰਮ ਕਾਜ ਦੀ ਚਰਚਾ ਇਸ ਵਿਚ ਸ਼ਾਮਲ ਹੈ। ਲੇਖਕ ਦੀ ਪੜਚੋਲਵੀਂ ਨਜ਼ਰ ਅਤੇ ਕਲਮ ਦੇ ਘੇਰੇ ਵਿਚ ਆਉਣ ਵਾਲੇ ਸਿਲਸਲੇਵਾਰ ਹੋਰ ਲੇਖਕ ਹਨ, ਪ੍ਰੀਤਮ ਸਿੰਘ ਪੰਛੀ, ਰਾਜਿੰਦਰ ਸਿੰਘ ਗੁਰੂਸਰ, ਡਾ. ਅਮਰ ਭਾਰਤੀ, ਪ੍ਰੋ. ਕਿਰਪਾਲ ਸਿੰਘ ਕਸੇਲ (ਤਵਾਰੀਖ ਸੰਤ ਖਾਲਸਾ), ਜੀਵਨ ਸਿੰਘ ਕਵੀਸ਼ਰ, ਹਰਸਾ ਸਿੰਘ ਚਾਤਰ (ਕੂਕਿਆਂ ਦੀ ਵਾਰ), ਪ੍ਰਿ. ਬੇਅੰਤ ਕੌਰ, ਮਾਸਟਰ ਅਮਰੀਕ ਸਿੰਘ, ਜਗਦੀਸ਼ ਸਿੰਘ ਵਰਿਆਮ, ਦਲੀਪ ਸਿੰਘ ਨਾਮਧਾਰੀ, ਸੁਵਰਨ ਸਿੰਘ ਸਨੇਹੀ, ਤਾਰਾ ਸਿੰਘ ਅਨਜਾਣ, ਜਸਵਿੰਦਰ ਸਿੰਘ ਹਿਸਟੋਰੀਅਨ, ਦਲਬੀਰ ਸਿੰਘ ਤਰਸ, ਸੁਰਿੰਦਰ ਕੌਰ ਖਰਲ। ਨਾਮਧਾਰੀਆਂ ਦੇ ਸਭ ਤੋਂ ਪੁਰਾਣੇ ਰਸਾਲੇ ਸਤਿਜੁਗ ਬਾਰੇ ਵੀ ਵਖਰਾ ਚੈਪਟਰ ਹੈ ਅਤੇ ਅੰਤ ਉਤੇ ਕੂਕਾ ਸਾਹਿਤ ਦਾ ਪੰਜਾਬ ਦੇ ਸਭਿਆਚਾਰਕ, ਸਮਾਜਿਕ ਅਤੇ ਆਰਥਿਕ ਜੀਵਨ ਤੇ ਅਸਰ ਦਾ ਮੁਲਾਂਕਣ ਕਰਦਾ ਵਖਰਾ ਲੇਖ ਹੈ।

ਇਸ ਤੋਂ ਇਲਾਵਾ ਹੋਰਨਾਂ ਲੇਖਕਾਂ ਦਾ ਵੀ ਜ਼ਿਕਰ ਹੈ। ਨਾਮਧਾਰੀ ਲੇਖਕ ਉਹਨਾਂ ਦੀਆਂ ਰਚਨਾਵਾਂ, ਨਾਮਧਾਰੀਆਂ ਬਾਰੇ ਲਿਖਣ ਵਾਲੇ ਲੇਖਕਾਂ ਅਤੇ ਰਚਨਾਵਾਂ ਨੂੰ ਬਹੁਤ ਘੋਖਵੀਂ ਨਜ਼ਰ ਨਾਲ ਵੇਖਿਆ ਅਤੇ ਪੇਸ਼ ਕੀਤਾ ਗਿਆ ਹੈ। ਬਹੁਤ ਸਾਰੀ ਮੁਲਵਾਨ ਸਾਹਿਤਕ ਸਮੱਗਰੀ, ਇਤਿਹਾਸਕ ਵੇਰਵੇ ਅਤੇ ਲੇਖਕਾਂ ਦੇ ਜੀਵਨ ਵੇਰਵੇ ਪੜ੍ਹ ਕੇ ਸਾਬਤ ਹੁੰਦਾ ਹੈ ਕਿ ਸ. ਸੁਵਰਨ ਸਿੰਘ ਵਿਰਕ ਨੇ ਬਹੁਤ ਮਿਹਨਤ ਅਤੇ ਵਿਸ਼ਾਲ ਸਾਹਿਤਕ ਤਜਰਬੇ ਨੂੰ ਕਾਮਯਾਬੀ ਨਾਲ ਵਰਤ ਕੇ ਇਹ ਪੁਸਤਕ ਲਿਖੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਪੰਜਾਹਵੇਂ ਸੁਭਾਗ ਵਰੇ, ਦੇ ਅਵਸਰ ਤੇ ਪ੍ਰਕਾਸ਼ਤ ਇਸ ਗ੍ਰੰਥ ਵਿਚ ਕੁਝ ਸੁੰਦਰ ਤਸਵੀਰਾਂ ਅਤੇ ਗੁਰੂ ਵਿਅਕਤੀਆਂ ਦੀ ਪਾਵਨ ਹਸਤ ਲਿਖਤਾਂ ਦੇ ਨਮੂਨੇ ਵੀ ਦਿੱਤੇ ਹਨ। ਪੁਸਤਕ ਤੇ ਛੱਪੀ ਕੀਮਤ ੫੭੦/ - ਰੁਪਏ ਹੈ। ਆਰਟਕੇਵ ਪ੍ਰਿੰਟਰਜ਼ ਲੁਧਿਆਣਾ ਨੇ ਬਹੁਤ ਸੁੰਦਰ ਕਾਗਜ਼ ਤੇ ਹੋਰ ਸੁੰਦਰ ਛਪਾਈ ਕੀਤੀ ਹੈ। ਸੁਵਰਨ ਸਿੰਘ ਵਿਰਕ, ਹਰਪਾਲ ਸਿੰਘ ਸੇਵਕ, ਸਵਰਨਜੀਤ ਸਵੀ ਦੀ ਮਿਲਵੀਂ ਟੀਮ ਨੇ ਵਡਮੁੱਲਾ ਕਾਰਜ ਕੀਤਾ ਹੈ। ਬਹੁਤ ਬਹੁਤ ਵਧਾਈਆਂ।

*—ਜਗਦੀਸ਼ ਸਿੰਘ ਵਰਿਆਮ*

# ਬਾਬਾ ਫਤਿਹ ਸਿੰਘ ਵਲਟੋਹਾ ਵਾਲੇ ਜਿਹੜੇ ਹਾਥੀ ਜਿੰਨੀ ਤਾਕਤ ਦੇ ਮਾਲਿਕ ਸਨ

*—ਬਲਬੀਰ ਸਿੰਘ ਕੰਵਲ*

ਮਾਝੇ ਦੀ ਵੀਰ ਭੂਮੀ ਨੇ ਜਿੱਥੇ ਅਨੇਕ ਯੋਧਿਆਂ ਅਤੇ ਬਲਵਾਨਾਂ ਨੂੰ ਜਨਮ ਦਿੱਤਾ, ਓਥੇ ਬਾਬਾ ਫਤਿਹ ਸਿੰਘ ਨੂੰ ਜਨਮ ਦੇਣ ਦਾ ਮਾਣ ਵੀ ਏਸੇ ਧਰਤੀ ਨੂੰ ਹੀ ਹੈ!

ਆਪ ਦਾ ਜਨਮ ਜ਼ਿਲ੍ਹਾ ਅੰਮ੍ਰਿਤਸਰ ਦੇ ਮਸ਼ਹੂਰ ਪਿੰਡ ਵਲਟੋਹਾ (ਜਿਹੜਾ ਕਦੇ ਲਾਹੌਰ ਜ਼ਿਲ੍ਹੇ ਦੀ ਹੱਦ ਵਿਚ ਆਉਂਦਾ ਸੀ) ਵਿਚ ੧੮੧੫ ਈ. ਦੇ ਨੇੜੇ ਤੇੜੇ ਹੋਇਆ। ਅੰਗਰੇਜ਼ੀ ਸਰਕਾਰ ਦੀਆਂ ਖੁਫੀਆ ਰੀਪੋਰਟਾਂ ਅਨੁਸਾਰ (Some Secret Document about Kooka Movement) ਉਸਦਾ ਜਨਮ ੧੮੩੪ ਦਾ ਦਸੀਦਾ ਹੈ, ਜਿਹੜਾ ਗਲਤ ਜਾਪਦਾ ਹੈ ਕਿਉਂ ਕੁਝ ਨਾਮਧਾਰੀ ਸ੍ਰੋਤਾਂ ਵਿਚ ਇਸ ਗੱਲ ਦਾ ਜ਼ਿਕਰ ਮਿਲਦਾ ਹੈ ਕਿ ਇਕ ਵਾਰ ਉਸਨੇ ਭੰਗੀਆਂ ਵਾਲੀ ਤੋਪ ਆਪਣੇ ਮੋਢਿਆਂ ਤੇ ਚੁੱਕ ਲਈ ਸੀ। ਮਹਾਰਾਜ ਰਣਜੀਤ ਸਿੰਘ ਦੀ ਮੌਤ ੧੮੩੯ ਵਿਚ ਹੋਈ ਗਈ ਸੀ ਅਤੇ ਸਿੱਖ ਰਾਜ ਦਾ ਖਾਤਮਾ ੧੮੪੯ ਵਿਚ। ਸੋ ਪੰਜ ਜਾਂ ਗਿਆਰਾਂ ਬਾਰਾਂ ਸਾਲ ਦਾ ਬਾਲ ਤਾਂ ਐਨਾ ਭਾਰ ਨਹੀਂ ਨਾ ਚੁੱਕ ਸਕਦਾ!

ਉਸ ਦੇ ਪਿਓ ਦਾ ਨਾਂ ਸ. ਖਜ਼ਾਨ ਸਿੰਘ ਸੀ। ਉਸ ਦੀ ਇਹ ਰੀਝ ਸੀ ਕਿ ਉਸ ਦਾ ਲਾਡਲਾ ਇਕ ਮਹਾਨ ਤੇ ਉਘਾ ਪਹਿਲਵਾਨ ਬਣੇ। ਸੋ ਉਸ ਨੇ ਆਪਣੇ ਹੋਣਹਾਰ ਪੁੱਤਰ ਦੀ ਖੁਰਾਕ ਦਾ ਮੁਢ ਤੋਂ ਹੀ ਵਧੇਰੇ ਧਿਆਨ ਰੱਖਿਆ।

ਫਤੂ ਗਭਰੂ ਹੋ ਕੇ ਗੱਡਾ ਵਾਹੁਣ ਲੱਗ ਪਿਆ। ਇਕ ਵੇਰ ਦੀ ਗੱਲ ਹੈ ਉਹ ਆਪਣਾ ਗੱਡਾ ਹੋਰ ਗਾਡੀਆਂ ਨਾਲ ਪਿਸ਼ਾਵਰ ਨੂੰ ਲਈ ਜਾ ਰਿਹਾ ਸੀ। ਗੱਡੇ ਉਤੇ ਰੇਲ ਦੇ ਗਾਡਰ ਰੱਖੇ ਹੋਏ ਸਨ। ਰਾਹ ਵਿਚ ਇਕ ਬੁੱਢਾ ਫਕੀਰ ਤੁਰਿਆ ਜਾ ਰਿਹਾ ਸੀ। ਉਸ ਨੇ ਕਈ ਗਾਡੀਆਂ ਨੂੰ ਕਿਹਾ ਕਿ ਮੈਂ ਥੱਕਿਆ ਹੋਇਆ ਹਾਂ, ਮੈਨੂੰ ਥੋੜ੍ਹੀ ਦੂਰ ਤੱਕ ਚੜ੍ਹਾ ਲਵੋ। ਕਿਸੇ ਨੇ ਵੀ ਉਸ ਬੁੱਢੇ ਸਾਈਂ ਦੀ ਬੇਬਸੀ ਨਾ ਗੌਲੀ। ਏਨੇ ਨੂੰ ਫਤੂ ਦਾ ਗੱਡਾ ਆ ਗਿਆ। ਫਕੀਰ ਸਾਈਂ ਨੇ ਫੱਤੂ ਨੂੰ ਕਿਹਾ ਕਿ ਉਹ ਉਸ ਨੂੰ ਗੱਡੇ ਉਪਰ ਚੜ੍ਹਾ ਲਵੇ। ਫਤੂ ਨੇ ਆਪਣਾ ਗੱਡਾ ਖੜਾ ਕਰ ਕੇ ਉਸ ਨੂੰ ਉੱਪਰ ਚੜ੍ਹਾ ਲਿਆ। ਉਸ ਸਾਈਂ ਨੇ ਉਸ ਵੇਲੇ ਫਤੂ ਨੂੰ ਥਾਪੀ ਦਿੱਤੀ ਅਤੇ ਕਿਹਾ, "ਫਤਿਹ ਸਿਹਾਂ, ਅੱਜ ਤੋਂ ਤੇਰੀ ਹਰ ਮੈਦਾਨ ਫਤਿਹ ਹੋਵੇਗੀ ਅਤੇ ਕੋਈ ਪਹਿਲਵਾਨ ਵੀ ਤੇਰੀ ਪਿੱਠ ਨਹੀਂ ਲਾ ਸਕੇਗਾ।"

ਇਕ ਵਾਰੀ ਜਦ ਉਹ ਲਾਹੌਰ ਗਿਆ ਤਾਂ ਓਥੇ ਦੇ ਬਾਬਾ ਧੱਕਰ ਸਿੰਘ ਨੇ ਵੀ ਉਸ ਨੂੰ ਥਾਪੀ ਦਿੱਤੀ ਅਤੇ ਕਿਹਾ ਕਿ ਜਾ ਫਤਿਹ ਸਿੰਘ, ਅੱਜ ਤੋਂ ਤੇਰੀ ਹਰ ਮੈਦਾਨ ਫਤਿਹ ਹੋਵੇਗੀ। ਅੱਜ ਤੋਂ ਤੂੰ ਪੰਜਾਬ ਦਾ ਭੀਮ ਸੈਨ ਅਖਵਾਏਂਗਾ।

ਦੋਹਾਂ ਫਕੀਰਾਂ ਦੀਆਂ ਇਹ ਅਸੀਸਾਂ ਉਸ ਨੂੰ ਲੱਗ ਗਈਆਂ। ਕੁਝ ਚਿਰ ਮਗਰੋਂ ਉਹ ਫੌਜ ਵਿਚ ਭਰਤੀ ਹੋ ਗਿਆ। ੧੮੬੦ ਈ. ਵਿਚ ਉਸ ਨੇ ਉਸ ਵੇਲੇ ਦੇ ਦੁਨੀਆਂ ਦੇ ਮਸ਼ਹੂਰ ਪਹਿਲਵਾਨ ਲੂਈ ਨੂੰ ਪਿਸ਼ਾਵਰ ਵਿਚ ਪਛਾੜਿਆ। ਕੁਝ ਇਕ ਕਾਰਨਾਂ ਕਰਕੇ ਉਸ ਨੇ ਫੌਜ ਵਿਚੋਂ ਨਾਂ ਕਟਵਾ ਲਿਆ। ਜਦੋਂ ਉਹ ਆਪਣੇ ਪਿੰਡ ਪੁੱਜਾ, ਉਸ ਦੀ ਤਾਕਤ ਦੀਆਂ ਧੁੰਮਾਂ ਸਾਰੇ ਮਾਝੇ ਵਿਚ ਸਨ।

ਫਤਹਿ ਸਿੰਘ ਨਾਲ ਬੂਟੇ ਪਹਿਲਵਾਨ ਨੂੰ ਬਹੁਤ ਈਰਖਾ ਸੀ। ਦੱਸਿਆ ਜਾਂਦਾ ਹੈ ਕਿ ਇਕ ਵੇਰ ਬੂਟਾ ਪਹਿਲਵਾਨ ਰਾਮ ਥੰਮਣ ਪਿੰਡ ਦੇ ਇਕ ਬੁੰਗੇ ਦੇ ਬੁਰਜ ਵਿਚ ਬੈਠਾ ਹੋਇਆ ਸੀ। ਉਥੋਂ ਦੀ ਫਤਹਿ ਸਿੰਘ ਆਪਣੀ ਬੋਤੀ ਤੇ ਬੈਠਾ ਹੋਇਆ ਲੰਘਿਆ। ਬੂਟੇ ਨੇ ਹੱਥ ਮਿਲਾਉਂਦਿਆਂ ਸਾਰ ਹੀ ਪਹਿਲਵਾਨ ਦਾ ਹੱਥ ਖਿੱਚ ਲਿਆ ਅਤੇ ਇਸ ਤਰ੍ਹਾਂ ਉਸ ਨੂੰ ਥੱਲੇ ਸੁਟਣਾ ਚਾਹਿਆ। ਬੂਟੇ ਦਾ ਇਹ ਖਿਆਲ ਸੀ ਕਿ ਜੇਕਰ ਫਤਿਹ ਸਿੰਘ ਕਿਸੇ ਤਰ੍ਹਾਂ ਮਰ ਜਾਵੇ ਤਾਂ ਮੈਂ ਹਰ ਥਾਂ ਖੜੀ ਮਾਲੀ ਜਿੱਤਾਂਗਾ। ਪਰ ਫਤਿਹ ਸਿੰਘ ਵਾਲ ਵਾਲ ਬਚ ਗਿਆ ਕਿਉਂਕਿ ਉਸ ਦਾ ਹੱਥ ਬੁਰਜ ਦੇ ਇਕ ਕਿੰਗਰੇ ਨੂੰ ਪੈ ਗਿਆ ਸੀ।

ਫਤਿਹ ਸਿੰਘ ਕੋਲੋਂ ਬੂਟੇ ਨੂੰ ਹੀ ਖਤਰਾ ਨਹੀਂ ਸੀ, ਸਗੋਂ ਰਮਜ਼ੀ ਪਹਿਲਵਾਨ ਵੀ ਉਸ ਕੋਲੋਂ ਡੈ ਖਾਂਦਾ ਸੀ।

ਲੂਈ ਨਾਲ ਘੁਲਣ ਪਿਛੋਂ ਫਤਿਹ ਸਿੰਘ ਉਸ ਸਮੇਂ ਦੇ ਪ੍ਰਸਿੱਧ ਪਹਿਲਵਾਨ ਸੁੰਦਰ ਉਸਮੀਏਂ ਨਾਲ ਘੁਲਿਆ ਅਤੇ ਉਸ ਨੂੰ ਢਾਹਿਆ। ਜੀਵਨ ਵਿਚ ਉਸ ਦੀਆਂ ਬਹੁਤ ਕੁਸ਼ਤੀਆਂ ਇਸ ਕਰਕੇ ਨਹੀਂ ਹੋ ਸਕੀਆਂ ਕਿ ਉਸ ਵੇਲੇ ਉਸ ਦੇ ਜੋੜ ਦਾ ਬੰਦਾ ਹੀ ਕੋਈ ਨਹੀਂ ਸੀ। ਪੰਜਾਬੀ ਦੇ ਮਹਾਂਕਵੀ ਸ. ਅਵਤਾਰ ਸਿੰਘ ਜੀ ਆਜ਼ਾਦ ਦੇ ਕਥਨ ਅਨੁਸਾਰ ਬਾਬਾ ਫਤਿਹ ਸਿੰਘ ਵਿਚ ਇਕ ਹਾਥੀ ਜਿੰਨੀ ਤਾਕਤ ਸੀ।

ਬਾਬਾ ਫਤਿਹ ਸਿੰਘ ਵਧੀਕ ਕਰਕੇ ਸੌਚੀ (ਛਾਤੀ ਵਿਚ ਤਲੀ ਮਾਰਨ ਵਾਲੀ ਖੇਡ) ਦਾ ਖਿਡਾਰੀ ਸੀ। ਆਪਣੇ ਬਲ ਨਾਲ ਉਹ ਮਿੰਟਾਂ ਵਿਚ ਹੀ ਅਗਲੇ ਦੀ ਹੋਸ਼ ਭੁਲਾ ਦਿੰਦਾ ਸੀ।

ਤਾਕਤ ਦੇ ਪ੍ਰਸਿਧ ਕਾਰਨਾਮੇ- ਉਸ ਦੀ ਤਾਕਤ ਬਾਰੇ

ਬਹੁਤ ਘਟਨਾਵਾਂ ਮਸ਼ਹੂਰ ਹਨ। ਕਿਹਾ ਜਾਂਦਾ ਹੈ ਕਿ ਇਕ ਵੇਰ ਇਕ ਤਰਖਾਣ ਨੇ ਇਕ ਖਰਾਸ ਆਪਣੇ ਪਿੰਡ ਲਾਉਣ ਲਈ ਲਿਆਂਦਾ। ਫਤਿਹ ਸਿੰਘ ਨੇ ਖਰਾਸ ਦਾ ਇਕ ਪੁੜ ਆਪਣੀ ਹਵੇਲੀ ਦੇ ਇਕ ਰੁੱਖ ਦੇ ਡਾਹਣੇ ਨਾਲ ਟੰਗ ਦਿੱਤਾ। ਜਦੋਂ ਤਰਖਾਣ ਨੇ ਘਰੋਂ ਆ ਕੇ ਵੇਖਿਆ ਤਾਂ ਖਰਾਸ ਦਾ ਇਕ ਪੁੜ ਗੁੰਮ ਸੀ। ਉਹ ਇੱਧਰ ਉਧਰ ਲੱਭਣ ਲੱਗਾ। ਪੁੱਛਦੇ ਦੱਸਦੇ ਪਤਾ ਲੱਗਾ ਕਿ ਖਰਾਸ ਦਾ ਉਹ ਪੁੜ ਬਾਬੇ ਨੇ ਰੁੱਖ ਉੱਤੇ ਟੰਗਿਆ ਹੋਇਆ ਹੈ। ਮਿਸਤਰੀ ਕਹਿਣ ਲੱਗਾ, "ਬਾਬਾ ਜੀ, ਮੈਂ ਤਾਂ ਖਰਾਸ ਗੱਡਣਾ ਸੀ, ਤੁਸੀਂ ਮੇਰਾ ਪੁੜ ਉੱਤੇ ਟੰਗ ਛੱਡਿਆ ਹੈ।" "ਫਿਰ ਕੀ ਹੋਇਆ ਕਾਰੀਗਰਾ। ਅਸੀਂ ਹੁਣੇ ਹੀ ਸ਼ਰਦਾਈ ਪੀ ਕੇ ਤੇਰਾ ਪੁੜ ਲਾਹ ਦਿੰਦੇ ਹਾਂ।"—ਬਾਬੇ ਨੇ ਉੱਤਰ ਦਿੱਤਾ।

ਇਕ ਵਾਰੀ ਕਿਸੇ ਦੀ ਡਾਚੀ ਇਕ ਖੂਹ ਵਿਚ ਡਿੱਗ ਪਈ। ਕਈ ਬੰਦਿਆਂ ਨੇ ਜ਼ੋਰ ਲਾਇਆ, ਪਰ ਉਹ ਕੱਢੀ ਨਾ ਗਈ। ਫਿਰ ਫਤਿਹ ਸਿੰਘ ਨੂੰ ਕਿਹਾ ਗਿਆ। ਉਸ ਨੇ ਕਮਰਕੱਸਾ ਕਰ ਲਿਆ ਅਤੇ ਅਡੋਲ ਹੀ ਉਹ ਡਾਚੀ ਉਤਾਂਹ ਖਿੱਚ ਲਈ। ਜਦੋਂ ਡਾਚੀ ਉਤਾਂਹ ਖਿੱਚੀ ਗਈ, ਘਿਸੜਨ ਨਾਲ ਕੁਝ ਕੁ ਇੱਟਾਂ ਖੂਹ ਵਿਚ ਡਿੱਗ ਪਈਆਂ। ਉਹ ਖੂਹ ਅਜੇ ਵੀ ਉਸੇ ਹਾਲਤ ਵਿਚ ਕਾਇਮ ਹੈ।

ਵਲਟੋਹੇ ਵਿਚ ਬਾਬੇ ਦੇ ਖੂਹ ਦੇ ਲਾਗੇ ਕਿਸੇ ਅਰਾਈਂ ਦਾ ਇਕ ਖੂਹ ਸੀ। ਉਸ ਅਰਾਈਂ ਨੇ ਇਕ ਬਹੁਤ ਮਾਰੂਖੰਡਾ ਸਾਨ੍ਹ ਪਾਲਿਆ ਹੋਇਆ ਸੀ। ਇਕ ਦਿਨ ਉਹ ਛੁੱਟ ਗਿਆ ਅਤੇ ਛੁੱਟ ਕੇ ਉਸ ਨੇ ਬਹੁਤ ਖੌਰੂ ਪਾਇਆ। ਉਧਰੋਂ ਫਤਿਹ ਸਿੰਘ ਆ ਗਿਆ ਅਤੇ ਸਾਨ੍ਹ ਨਾਲ ਘੋਲ ਕਰਨ ਲੱਗ ਪਿਆ। ਕਦੀ ਸਾਨ੍ਹ ਉਸਨੂੰ ਅੱਧਾ ਵਿੱਘਾ ਧੂਹ ਕੇ ਲੈ ਜਾਏ, ਕਦੀ ਉਹ ਸਾਨ੍ਹ ਨੂੰ। ਅੰਤ ਵਿਚ ਸਾਨ੍ਹ ਹਾਰ ਗਿਆ। ਬਾਬਾ ਸਾਨ੍ਹ ਦੇ ਸਿੰਗਾਂ ਨੂੰ ਫੜ ਕੇ ਖੜੋ ਗਿਆ ਅਤੇ ਅਰਾਈਂ ਨੂੰ ਕਹਿਣ ਲੱਗਾ ਕਿ ਜਾਹ ਹੁਣ ਇਕ ਨੱਥ ਲੈ ਆ। ਉਸ ਨੇ ਭੱਜ ਕੇ ਪਿੰਡੋਂ ਇਕ ਰਸਾ ਲੈ ਆਂਦਾ ਅਤੇ ਬਾਬੇ ਨੇ ਉਸ ਸਾਨ੍ਹ ਦੇ ਨੱਥ ਪਾ ਦਿੱਤੀ।

ਇਕ ਵਾਰੀ ਦੀ ਗੱਲ ਹੈ ਕਿ ਬਾਬਾ ਫਤਿਹ ਸਿੰਘ ਆਪਣੇ ਕਿਸੇ ਮਿੱਤਰ ਨੂੰ ਮਿਲਣ, ਆਪਣੀ ਬੋਤੀ ਉੱਤੇ ਕੰਗਣ ਪੁਰ ਨੂੰ ਜਾ ਰਿਹਾ ਸੀ। ਰਾਹ ਵਿਚ ਦੋ ਚੋਰ ਜਿਨ੍ਹਾਂ ਪਾਸ ਛਵ੍ਹੀਆਂ ਸਨ, ਘੇਰ ਕੇ ਖੜੇ ਹੋ ਗਏ ਅਤੇ ਕਹਿਣ ਲੱਗੇ, "ਹਈ ਸਿਖੜਿਆ, ਵੱਤ ਖੜਾ ਹੋ ਜਾ ਤੇ ਲਾਹ ਦੇ ਆਪਣੇ ਸੋਨੇ ਦੇ ਕੜੇ।" ਬਾਬੇ ਨੇ ਜਵਾਬ ਦਿੱਤਾ ਕਿ ਮੇਰੇ ਕੋਲੋਂ ਤਾਂ ਇਹ ਕੜੇ ਲਿੱਥਦੇ ਨਹੀਂ, ਤੁਸੀਂ ਆਪ ਲਾਹ ਲਵੋ। ਇਹ ਕਹਿ ਕੇ ਉਸ ਨੇ ਆਪਣੀ ਬੋਤੀ ਨੂੰ ਬਿਠਾ ਲਿਆ ਅਤੇ ਆਪਣੇ ਦੋਵੇਂ ਹੱਥ ਉਨ੍ਹਾਂ ਦੇ ਅੱਗੇ ਕਰ ਦਿੱਤੇ। ਜਦੋਂ ਉਹ ਕੜਿਆਂ ਨੂੰ ਹੱਥ ਪਾਉਣ ਲੱਗੇ ਤਾਂ ਬਾਬੇ ਨੇ ਉਨ੍ਹਾਂ ਦੇ ਸਿਰਾਂ ਦੇ ਪਟੇ ਫੜ ਲਏ ਅਤੇ ਆਪਣੀ ਬੋਤੀ ਉਠਾ ਲਈ। ਅਗਲੇ ਪਿੰਡ ਤੱਕ ਬਾਬਾ ਉਨ੍ਹਾਂ ਨੂੰ ਇਸ ਤਰ੍ਹਾਂ ਹੀ ਲਮਕਾਈ ਗਿਆ। ਜਦੋਂ ਅਗਲਾ ਪਿੰਡ ਆਇਆ ਤੇ ਪਿੰਡ ਵਾਲਿਆਂ ਨੇ ਸਾਰੀ ਗੱਲ ਪੁੱਛੀ ਤਾਂ ਬਾਬੇ ਨੇ ਦੱਸਿਆ ਕਿ ਮੈਨੂੰ ਇਨ੍ਹਾਂ ਡਾਕੂਆਂ ਘੇਰ ਲਿਆ ਸੀ। ਸਾਰੀ ਗੱਲ ਸੁਣ ਕੇ ਪਿੰਡ ਵਾਲਿਆਂ ਨੇ ਬਾਬੇ ਨੂੰ ਆਖਿਆ, "ਬਾਬਾ ਜੀ, ਇਨ੍ਹਾਂ ਨਾਲ ਕਾਫੀ ਹੋ ਗਈ ਹੈ। ਤੁਸੀਂ ਹੁਣ ਇਨ੍ਹਾਂ ਨੂੰ ਛੱਡ ਦਿਓ ਅਤੇ ਮੁਆਫੀ ਬਖਸ਼ੋ।" ਪਿੰਡ ਵਾਸੀਆਂ ਦੀ ਗੱਲ ਮੰਨਦਿਆਂ ਹੋਇਆ ਬਾਬੇ ਨੇ ਆਪਣੀ ਬੋਤੀ ਫਿਰ ਬਿਠਾਈ ਅਤੇ ਉਨ੍ਹਾਂ ਦੇ ਸਿਰਾਂ ਨੂੰ ਭਿੜਾਇਆ ਅਤੇ ਕਿਹਾ ਕਿ ਜਾਓ, ਅਗਾਂਹ ਵਾਸਤੇ ਰਾਹੀਆਂ ਨੂੰ ਵੇਖ ਕੇ ਹੱਥ ਪਾਇਆ ਕਰੋ। ਓਥੇ ਹੀ ਉਨ੍ਹਾਂ ਚੋਰਾਂ ਨੇ ਅਗਾਂਹ ਵਾਸਤੇ ਚੋਰੀ ਨਾ ਕਰਨ ਦੀ ਸਹੁੰ ਖਾਧੀ।

ਬਾਬਾ ਫਤਿਹ ਸਿੰਘ ਲੱਠੋਂ ਫੜ ਕੇ ਘੜਮਾਲ੍ਹਿਆ ਖੂਹ ਚੁੱਕ ਲੈਂਦਾ ਸੀ। ਇਕ ਵਾਰੀ ਉਹ ਕਿਸੇ ਪਿੰਡ ਨੂੰ ਗਿਆ। ਓਥੇ ਦੇ ਇਕ ਚਲਾਕ ਬੰਦੇ ਨੇ ਖੂਹ ਦੀ ਮਾਲ੍ਹ ਬੋੜ੍ਹ ਦੀਆਂ ਉਨ੍ਹਾਂ ਜੜ੍ਹਾਂ ਨਾਲ ਬੰਨ੍ਹ ਦਿੱਤੀ ਜਿਹੜੀਆਂ ਪਾਣੀ ਵਿਚ ਸਨ। ਪਿੰਡ ਦੇ ਵਸਨੀਕ ਕਹਿਣ ਲੱਗੇ, "ਬਾਬਾ ਜੀ ਖੂਹ ਚੁੱਕ ਕੇ ਵਿਖਾਓ।" ਬਾਬਾ ਮੰਨ ਗਿਆ। ਜਦੋਂ ਉਸ ਨੇ ਜ਼ੋਰ ਲਾ ਕੇ ਵੇਖਿਆ ਤਾਂ ਉਹ ਖੂਹ ਨਾ ਚੁੱਕਿਆ ਗਿਆ। ਉਹ ਹੈਰਾਨ ਸੀ ਕਿ ਉਸ ਦਿਨ ਉਸ ਨੂੰ ਕੀ ਹੋ ਗਿਆ। ਦੂਜੀ ਵਾਰ ਉਸ ਨੇ ਗੁੱਸੇ ਵਿਚ ਆ ਕੇ ਫਿਰ ਜ਼ੋਰ ਲਾਇਆ ਤਾਂ ਕੜ ਕੜ ਦੀ ਆਵਾਜ਼ ਆਈ। ਬੋੜ੍ਹ ਦੀਆਂ ਜੜ੍ਹਾਂ ਟੁੱਟ ਗਈਆਂ, ਰੱਸਾ ਵੀ ਟੁੱਟ ਗਿਆ ਅਤੇ ਬਾਬੇ ਨੇ ਖੂਹ ਚੁੱਕ ਲਿਆ। ਮਾਲ੍ਹ ਜੜ੍ਹਾਂ ਨਾਲ ਬੱਧੀ ਹੋਣ ਕਾਰਨ, ਬਾਬੇ ਦਾ ਐਨਾ ਜ਼ੋਰ ਲੱਗਾ ਕਿ ਉਸ ਦੀਆਂ ਅੱਖੀਆਂ ਵਿਚ ਖੂਨ ਆ ਗਿਆ। ਉਸ ਨੂੰ ਪਿਛੋਂ ਜਦੋਂ ਅਸਲੀ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਉਸ ਬੰਦੇ ਨੂੰ ਆਖਿਆ ਕਿ ਪਾਪੀਆ ਤੂੰ ਮੇਰੇ ਨਾਲ ਧ੍ਰੋਹ ਕਮਾਇਆ ਹੈ।

ਗੱਡਾ ਵਾਹੁਣ ਸਮੇਂ ਜਦੋਂ ਉਸ ਦਾ ਗੱਡਾ ਕਿਧਰੇ ਖੁੱਭ ਜਾਂਦਾ ਸੀ ਤਾਂ ਉਹ ਉਸ ਢੱਗੇ ਨੂੰ ਜਿਹੜਾ ਮਾੜਾ ਹੋਵੇ, ਖੋਲ੍ਹ ਦਿੰਦਾ ਅਤੇ ਆਪ ਜੁੱਟ ਕੇ ਗੱਡਾ ਬਾਹਰ ਕੱਢ ਲੈਂਦਾ ਸੀ।

**ਖੁਰਾਕ ਅਤੇ ਕਸਰਤ :-** ਬਾਬਾ ਫਤਿਹ ਸਿੰਘ ਦਸ ਸੇਰ ਦੁਧ ਪੀਂਦਾ ਸੀ; ਦੋ ਸੇਰ ਘਿਓ ਖਾਂਦਾ ਸੀ, ਅਤੇ ਦੋ ਸੇਰ ਬਦਾਮਾਂ ਦੀ ਸ਼ਰਦਾਈ ਪੀਂਦਾ ਸੀ।

ਉਸ ਦੀ ਕਸਰਤ ਦਾ ਕਿਸੇ ਨੂੰ ਵੀ ਸਹੀ ਪਤਾ ਨਹੀਂ ਕਿਉਂਕਿ ਉਹ ਕਦੀ ਵੀ ਕਿਸੇ ਦੇ ਸਾਹਮਣੇ ਡੰਡ ਬੈਠਕਾਂ ਨਹੀਂ ਸੀ ਕੱਢਦਾ ਅਤੇ ਨਾ ਹੀ ਕਿਸੇ ਨੂੰ ਆਪਣੀ ਕਸਰਤ ਬਾਰੇ ਦੱਸਦਾ ਸੀ। ਉਹ ਨੱਠਣਾ ਭੱਜਣਾ ਬਹੁਤ ਪਸੰਦ ਕਰਦਾ

ਸੀ। ਮੈਨੂੰ ਉਸ ਦੇ ਪਿੰਡ ਦੇ ਬਜ਼ੁਰਗਾਂ ਤੋਂ ਪਤਾ ਲੱਗਾ ਕਿ ਉਹ ਸ਼ਾਮ ਨੂੰ ਤੁਰ ਪੈਂਦਾ ਸੀ ਅਤੇ ਅੱਠ ਦਸ ਮੀਲ ਨਸਣ ਪਿਛੋਂ ਤੜਕੇ ਨੂੰ ਪਿੰਡ ਪਰਤ ਆਉਂਦਾ ਸੀ।

ਉਸ ਦੀ ਤਾਕਤ ਨੂੰ ਮੁੱਖ ਰੱਖਦਿਆਂ, ਅੰਗਰੇਜ਼ ਸਰਕਾਰ ਨੇ ਉਸ ਨੂੰ ਪਾਕਪਟਨ ਦੇ ਲਾਗੇ ਦਸ ਮੁਰੱਬੇ ਦਿੱਤੇ ਹੋਏ ਸਨ। ਉਹ ਆਪਣੇ ਜੀਵਨ ਵਿਚ ਬੜਾ ਉੱਚਾ ਸਦਾਚਾਰੀ ਪੁਰਸ਼ ਸੀ ਤੇ ਮਹਾਰਾਜ ਸਤਿਗੁਰੂ ਰਾਮ ਸਿੰਘ ਜੀ ਨਾਮਧਾਰੀ ਦੀ ਸੰਗਤ ਹੇਠਾਂ ਉਹ ਨਾਮਬਾਣੀ ਦਾ ਵੀ ਅਭਿਆਸੀ ਸੀ।

੧੯੧੧ ਵਾਲੇ ਦਿੱਲੀ ਦਰਬਾਰ ਵਿਚ ਭਾਰਤ ਦੇ ਬਹੁਤ ਸਾਰੇ ਪਹਿਲਵਾਨਾਂ ਨੂੰ ਸਨਮਾਨਿਆ ਗਿਆ। ਪਰ ਕਿਉਂਕਿ ਬਾਬਾ ਫਤਿਹ ਸਿੰਘ ਬਿਰਧ ਉਮਰ ਦੇ ਕਾਰਨ ਦਿੱਲੀ ਨਾ ਜਾ ਸਕਿਆ, ਇਸ ਲਈ ਸਰਕਾਰ ਨੇ ਉਸ ਨੂੰ ਪਿੰਡ ਹੀ ਇਕ ਦੁਸ਼ਾਲਾ ਭੇਜ ਦਿੱਤਾ। ਪ੍ਰਸ਼ੰਸਾ ਵਜੋਂ, ਉਸ ਨੂੰ ਪੰਜ ਪੌਂਡ ਵੀ ਭੇਜੇ ਗਏ ਸਨ।

੧੧੦ ਸਾਲ ਦੀ ਉਮਰ ਭੋਗ ਕੇ, ੧੯੨੫ ਈ. ਵਿਚ ਬਾਬਾ ਫਤਿਹ ਸਿੰਘ ਇਸ ਦੁਨੀਆ ਤੋਂ ਚਲਾਣਾ ਕਰ ਗਿਆ। ਉਸ ਦੀ ਹਵੇਲੀ ਵਿਚ ਇਕ ਬੜਾ ਵੱਡਾ ਨਿਸ਼ਾਨ ਸਾਹਿਬ ਗੱਡਿਆ ਹੋਇਆ ਹੈ। ਉਸ ਮਹਾਨ ਪਹਿਲਵਾਨ ਦੀ ਯਾਦ ਵਿਚ ਉਥੇ ਹਰ ਸਾਲ ੧੩ ਪੋਹ ਨੂੰ ਬਹੁਤ ਭਾਰਾ ਇਕ ਮੇਲਾ ਲੱਗਦਾ ਹੈ।

ਖਾਸ ਨੋਟ-ਅਸੀਂ ਇਹ ਗੱਲ ਕਿੰਦਾ ਮੰਨ ਲਈਏ ਕਿ ਐਨ ਵੱਡੇ ਬਲਕਾਰੀ ਯੋਧੇ ਦੀ ਕੁੱਲ ਜਹਾਨ ਵਿਚ ਕਿਧਰੇ ਕੋਈ ਫੋਟੋ (ਸਕੈਚ) ਨਹੀਂ ਹੋਵੇਗਾ ਜਾਂ ਉਸ ਬਲੀ ਬਾਰੇ ਕੋਈ ਕਿਸਾ ਨਾ ਲਿਖਿਆ ਹੋਵੇਗਾ। ਆਪਣੇ ਕਾਗਜ਼ਾਂ ਪੱਤਰਾਂ ਜਾਂ ਬਾਹੀ ਖਾਤਿਆਂ ਵਿਚ ਉਸਦਾ ਵਰਨਣ ਨਾ ਕੀਤਾ ਹੋਵੇਗਾ? ਜਿਨ੍ਹਾਂ ਸੱਜਣਾ ਕੋਲ ਵੀ ਉਨ੍ਹਾਂ ਬਾਰੇ ਕੁਝ ਸ਼ਬਦ ਹੋਏ। ਕਿਰਪਾ ਕਰਕੇ ਉਹ ਸਾਨੂੰ ਇਸ ਪਤੇ ਤੇ ਛੇਤੀ ਭੇਜ ਦੇਣੇ ਤਾਂ ਮੇਰਾ ਉਨ੍ਹਾਂ ਬਾਰੇ ਜੀਵਨ ਲਿਖਣ ਦਾ ਵਿਢਿਆ ਹੋਇਆ ਕੰਮ ਛੇਤੀ ਨੇਪਰੇ ਚੜ੍ਹ ਸਕੇ।

**ਜਿੱਤ ਲਈ ਜ਼ਰੂਰੀ ਚੀਜ਼ਾਂ**

ਗਾਮੇ ਦੇ ਖ਼ਿਆਲ ਮੁਤਾਬਕ ਕੁਸ਼ਤੀ ਵਿਚੋਂ ਜਿੱਤ ਪ੍ਰਾਪਤ ਕਰਨ ਲਈ, ਇਹ ਤਿੰਨ ਗੁਣ ਹੋਣੇ ਜ਼ਰੂਰੀ ਹਨ-ਸਰੀਰਕ ਤਾਕਤ, ਦਾਅ ਪੇਚ ਜਾਂ ਲੜੰਤ, ਹੌਸਲਾ ਅਤੇ ਯਕੀਨ। ਗੁਰੂ ਗੋਬਿੰਦ ਸਿੰਘ ਵੀ ਲਿਖਦੇ ਹਨ :-

ਨ ਡਰੋਂ, ਅਰਿਸੋਂ ਜਬ ਜਾਏ ਲਰੋਂ,
ਨਿਸਚੈ ਕਰਿ ਅਪਣੀ ਜੀਤ ਕਰੋਂ।

2-Albert Road, ILFORD-ESSEX
IGI-IHN-United Kingdom

# ਸੰਤ ਸੇਵਾ ਸਿੰਘ ਮਲ੍ਹੇ ਵਾਲੇ

ਸ੍ਰੀ ਸਤਿਗੁਰੂ ਜੀ ਦੇ ਅਨਿੰਨ ਸੇਵਕ ਸੰਤ ਸੇਵਾ ਸਿੰਘ ਮਲ੍ਹੇ ਵਾਲੇ ਆਪਣੀ ਸਵਾਸਾਂ ਦੀ ਪੂੰਜੀ ਪੂਰੀ ਕਰਕੇ ੭੧ ਸਾਲ ਦੀ ਆਯੂ ਵਿਚ ਕੁਝ ਚਿਰ ਬਿਮਾਰ ਰਹਿ ਕੇ ੬ ਸਤੰਬਰ ੨੦੦੯ ਨੂੰ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਜਾ ਬਿਰਾਜੇ ਹਨ।

ਸੰਤ ਸੇਵਾ ਸਿੰਘ ਦਾ ਜਨਮ ਪਾਕਿਸਤਾਨ ਮਲ੍ਹੇ ਪਿੰਡ ਵਿਚ ਹੋਇਆ। ਸੰਤਾਂ ਦੇ ਪਿਤਾ ਦਾ ਨਾਂ ਨੱਥਾ ਸਿੰਘ ਤੇ ਮਾਤਾ ਦਾ ਨਾਮ ਤੇਜ ਕੌਰ ਸੀ। ਸੰਤ ਜੀ ਤਿੰਨ ਭੈਣ ਭਰਾ ਸਨ। ਇਹ ਸਾਰਾ ਹੀ ਪਰਵਾਰ ਸ੍ਰੀ ਸਤਿਗੁਰੂ ਜੀ ਦਾ ਅਨਿੰਨ ਸੇਵਕ ਹੈ। ਸੰਤਾਂ ਤੇ ਸ੍ਰੀ ਸਤਿਗੁਰੂ ਜੀ ਦੀ ਅਪਾਰ ਕਿਰਪਾ ਸੀ। ਨਿਯਮਤ ਰੂਪ ਵਿਚ ਪਾਠ ਕਰਨਾ, ਗੁਰਦੁਆਰੇ ਜਾ ਕੇ ਨਿਤਨੇਮ ਕਰਨਾ। ਪਾਕਿਸਤਾਨ ਤੋਂ ਆਉਣ ਤੋਂ ਬਾਅਦ ਕੁਝ ਚਿਰ ਸੰਤ ਜੀ ਗੁਰਦਾਸਪੁਰ ਰਹੇ। ਉਸ ਵਕਤ ਸੰਤ ਜੀ ਨਾਮਧਾਰੀ ਨਹੀਂ ਸਨ। ਉਸ ਤੋਂ ਬਾਅਦ ਸੰਤ ਜੀ ਦਿੱਲੀ ਆਏ ਤੇ ਪਾਤਸ਼ਾਹ ਜੀ ਦੀ ਅਪਾਰ ਬਖਸ਼ਸ਼ ਨਾਲ ਸੰਤ ਜੀ ਨਾਮਧਾਰੀ ਬਣੇ।

ਸੰਤਾਂ ਦੀ ਪਾਤਸ਼ਾਹ ਜੀ ਨਾਲ ਬਹੁਤ ਗਹਿਰੀ ਲਗਨ ਸੀ ਕਿ ਉਹ ਆਪਣੇ ਅਖੀਰਲੇ ਸਮੇਂ ਤੱਕ ਪਾਤਸ਼ਾਹ ਜੀ ਨੂੰ ਬਹੁਤ ਯਾਦ ਕਰਦੇ ਰਹੇ। ਆਪਣੇ ਸਵਾਸ ਤਿਆਗਣ ਤੋਂ ਤਿੰਨ ਦਿਨ ਪਹਿਲਾਂ ਉਹ ਕਹਿਣ ਲੱਗ ਪਏ ਸਨ ਕਿ ਐਤਵਾਰ ਸਵੇਰੇ ੫ ਵਜੇ ਸ੍ਰੀ ਭੈਣੀ ਸਾਹਿਬ ਚਲੇ ਜਾਣਾ ਹੈ। ਜਿਵੇਂ ਸੰਤਾਂ ਨੂੰ ਆਪਣੇ ਆਉਣ ਵਾਲੇ ਸਮੇਂ ਬਾਰੇ ਪਤਾ ਲਗ ਗਿਆ ਸੀ। ਸੰਤਾਂ ਦੇ ਕਹਿਣ ਅਨੁਸਾਰ ਉਹਨਾਂ ਨੇ ਪਾਤਸ਼ਾਹ ਜੀ ਦੀ ਕਿਰਪਾ ਨਾਲ ਇਸ਼ਨਾਨ ਕੀਤਾ ਤੇ ਠੀਕ ੫ ਵਜੇ ਆਪਣੇ ਸਵਾਸ ਤਿਆਗ ਦਿੱਤੇ।

੧੯ ਸਤੰਬਰ ਨੂੰ ਪਰਵਾਰ ਵਲੋਂ ਸੰਤਾਂ ਨਮਿਤ ਸਧਾਰਨ ਪਾਠ ਦਾ ਭੋਗ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਵਿਖੇ ਪਾਇਆ ਗਿਆ। ਜਥੇਦਾਰ ਦਰਸ਼ਨ ਸਿੰਘ, ਜਥੇਦਾਰ ਮਨਜੀਤ ਸਿੰਘ ਅਤੇ ਜਥੇਦਾਰ ਸੇਵਾ ਸਿੰਘ ਨੇ ਦਿਵਾਨ ਲਗਾਏ। ਉਹਨਾਂ ਦੇ ਵਡੇ ਲੜਕੇ ਸੰਤ ਅਵਤਾਰ ਸਿੰਘ ਨੂੰ ਦਸਤਾਰ ਸਜਾਈ ਗਈ। ਸੰਤਾਂ ਦੇ ਬੱਚੇ ਅਵਤਾਰ ਸਿੰਘ, ਮਨਜੀਤ ਸਿੰਘ, ਦਿਲਬਾਗ ਸਿੰਘ ਤੇ ਲੜਕੀ ਤ੍ਰਿਪਤਾ ਕੌਰ ਹਨ। ਸੰਤ ਸੇਵਾ ਸਿੰਘ ਜੀ ਵਰਿਆਮ ਦੇ ਪਰਮ ਸਨੇਹੀ ਅਤੇ ਸਹਿਯੋਗੀ ਸਨ। ਉਹਨਾਂ ਦੇ ਵਿਛੋੜੇ ਨਾਲ ਅਦਾਰਾ ਵਰਿਆਮ ਨੂੰ ਬਹੁਤ ਹਾਨੀ ਹੋਈ ਹੈ। ਸੱਚੇ ਪਾਤਸ਼ਾਹ ਉਹਨਾਂ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖਸ਼ਣ ਅਤੇ ਪਰਿਵਾਰ ਨੂੰ ਭਾਣਾ ਮੰਨਣ ਦਾ ਬੱਲ ਬਖਸ਼ਣ।

*—ਜ.ਸ. ਵਰਿਆਮ*

# ਚੋਣਵੇਂ ਪੰਜਾਬੀ ਸ਼ਿਅਰ



*ਸੁਰਜੀਤ ਸਿੰਘ ਮਰਜਾਰਾ*

☆ ਤੀਰਥਾਂ ਦੇ ਨਾਉਣ ਤੋਂ ਇਹ ਘੱਟ ਨਾ,
ਜੇ ਕਿਸੇ ਦਾ ਦਰਦ ਹੈ ਤੈਂ ਫੋਲਿਆ।

☆ ਜਿੱਤਾਂ ਨੂੰ ਕੀ ਕਰੇਂਗਾ, ਹਾਰਾਂ ਨੂੰ ਕੀ ਕਹੇਂਗਾ,
ਜੀਵਨ ਨਾ ਰਾਸ ਆਉਂਦਾ 'ਸੁਰਜੀਤ' ਹਾਰਿਆਂ ਬਿਨ।

*ਸੰਤੂ ਸੰਧੂ*

☆ ਸੀਸ ਤਲੀ ਤੇ ਰੱਖਣ ਦੀ ਕੀ ਲੋੜ ਪਈ,
ਧੌਣਾਂ ਉੱਤੇ ਸੀਸ ਜੇ ਮੁੜ ਕੇ ਧਰਨੇ ਸੀ!

☆ ਵੱਢ-ਖਾਣੇ ਬਘਿਆੜੀ ਕੁੱਤੇ ਸਾਡੇ ਪਿੱਛੇ ਪਾ ਕੇ,
ਫੇਰ ਅਸਾਡੇ ਜ਼ਖਮਾਂ ਉੱਤੇ ਲਾਉਂਦੇ ਮਿਰਚ ਵਿਸਾਰੇ।

☆ ਨੇਰੇ ਦੇ ਨਾਲ ਘੁਲਦੇ ਲੋਕੋ ਅੱਕ ਥੱਕ ਮੂਲ ਨਾ ਜਾਣਾ,
ਪਹੁ-ਫੁੱਟਦੀ ਨੂੰ ਪਹੁੰਚ ਜਾਣਗੇ ਚਾਨਣ ਦੇ ਹਰਕਾਰੇ।

*ਧਰਮਪਾਲ ਅਨਵਰ*

☆ ਅੰਬਰਾਂ 'ਚ ਉੱਡ ਰਹੀ ਐ, 'ਅਨਵਰ' ਖਿਆਲ ਰੱਖੀਂ,
ਕੋਈ ਬਾਜ ਪੈ ਨਾ ਜਾਵੇ, ਸੋਨੇ ਦੀ ਇਸ ਚਿੜੀ ਨੂੰ।

☆ ਮੁੰਡੇ ਹੀ ਨਾਂਅ ਖੱਟਦੇ ਨੇ ਇਹ ਜਰੂਰੀ ਤਾਂ ਨਹੀਂ,
ਧੀਆਂ ਵੀ ਤਾਂ ਹੁੰਦੀਆਂ ਨੇ ਕਲਪਨਾ ਦੇ ਵਰਗੀਆਂ।

☆ ਸੁਣਦੈ ਕੌਣ ਕਹਾਣੀ ਵੀਰ ਸਰਾਭੇ ਦੀ,
ਗੀਤ ਬਸੰਤੀ ਚੋਲੇ ਦਾ ਹੁਣ ਗਾਵੇ ਕੌਣ।

☆ ਅਨੋਖੀ ਮਾਰ ਹੈ ਇਸਦੀ ਸਮੇਂ ਦੀ ਮਾਰ ਤੋਂ ਡਰੀਏ,
ਸਮੇਂ ਦੀ ਮਾਰ ਨੇ ਸੀਤਾ ਵਣਾਂ ਵਿਚ ਸੀ ਪੁਚਾ ਦਿੱਤੀ।

☆ ਕਿਸੇ ਵਿਧਵਾ ਦੀਆਂ ਰਾਤਾਂ ਜਿਹੀ ਹੈ ਜ਼ਿੰਦਗੀ ਆਪਣੀ,
ਕਦੇ ਇਹ ਬਦਮਜ਼ਾ ਲੰਘੀ ਕਦੇ ਇਹ ਗ਼ਮਜ਼ਦਾ ਗੁਜਰੀ।

*ਸਤੀਸ਼ ਕੁਮਾਰ 'ਮਾਸੂਮ'*

☆ ਜਿਉਂਦਿਆਂ ਦੀ ਸਾਰ ਤੂੰ ਲੈਂਦਾ ਨਹੀਂ,
ਫਿਰ ਫਿਰੇਂਗਾ ਪੂਜਦਾ ਮੇਰੀ ਮੜ੍ਹੀ।

☆ ਸ਼ਾਮ ਨੂੰ ਸਭ ਪਰਤਦੇ ਨੇ ਲੋਕ ਘਰ ਨੂੰ ਆਪਣੇ,
ਮੈਂ ਕਿੱਧਰ ਜਾਵਾਂ ਮੇਰਾ ਨਾ ਘਰ ਰਿਹਾ ਨਾ ਦਰ ਰਿਹਾ।

☆ ਅਰਸ਼ਾਂ 'ਚ ਤੇਰੇ ਸ਼ਹਿਰ ਦੀ ਫੈਲੀ ਬਨਾਉਟੀ ਰੌਸ਼ਨੀ,
ਨਾ ਕਰ ਸਿਤਾਰੇ ਤੇ ਗਿਲਾ ਕਿ ਟਿਮਟਿਮਾਉਂਦਾ ਹੀ ਨਹੀਂ।

☆ ਕਿਸੇ ਮਾਸੂਮ ਪੰਛੀ ਨੂੰ ਜਦੋਂ ਸੈਯਾਦ ਫੜ ਲੈਂਦੇ,
ਤਾਂ ਤੇਰਾ ਬੇਬਸੀ ਵਿਚ ਫੜਫੜਾਉਣਾ ਯਾਦ ਆਉਂਦਾ ਹੈ।

*ਕੈਲਾਸ਼ 'ਅਮਲੋਹੀ'*

☆ ਹੱਕ, ਸੱਚ, ਇਨਸਾਫ ਲਈ ਲੜਨਾ ਗੱਲ ਸੁਖਾਲੀ ਨਈਂ ਸੱਜਣਾ,
ਇਸ ਖਾਤਰ ਤਾਂ ਤੁਰਨਾ ਪੈਂਦੈ ਤਿੱਖੀਆਂ ਤੇਜ ਕਟਾਰਾਂ ਤੇ।

☆ ਕਿਰਤੀ ਕਾਮਿਓ ਵੀਰੋ ਅਮੀਰਾਂ ਨਾਲ ਨਾ ਜੁੜਨਾ,
ਸਾਗਰ ਮਿਲ ਗਿਆ ਪਾਣੀ ਕਦੇ ਮਿੱਠਾ ਨਹੀਂ ਰਹਿੰਦਾ।

☆ ਭਲਾ ਉਨ੍ਹਾਂ ਨੇ ਮੰਜ਼ਿਲ ਦੇ ਕਦੋਂ ਹੈ ਰੂਬਰੂ ਹੋਣਾ,
ਜੋ ਅੱਖਾਂ ਮੀਟ ਕੇ ਸੁੱਤੇ ਸੁਨਹਿਰੀ ਸੁਪਨਿਆਂ ਅੰਦਰ।

☆ ਪਿਆਰ, ਨੇਕੀ, ਨਿਮਰਤਾ ਇਨਸਾਨੀਅਤ ਦੇ ਸਭ ਅਸੂਲ,
ਹੁਣ ਖਤਮ ਹੁੰਦੇ ਜਾ ਰਹੇ ਨੇ ਬੰਦੇ ਦੇ ਕਿਰਦਾਰ ਵਿਚ।

*ਪ੍ਰੋ. ਸੁਲੱਖਣ ਮੀਤ*

☆ ਜਿਸ ਦੇ ਹੇਠਾਂ ਦੋ ਗਿੱਠ ਧਰਤੀ ਰਹਿਣ ਲਈ ਨਾ,
ਉਸਨੂੰ ਪਲਕਾਂ ਉੱਤੇ ਚਾਈਂ ਜੇ ਤੂੰ ਤਰਨੈ।

☆ ਜਿਸ ਪੇੜ 'ਤੇ ਉਸ ਚਿੜੀ ਦੀ ਠਾਹਰ ਸੀ,
ਉਸੇ ਪੇੜ ਦੇ ਪੱਤਿਆਂ ਉਸ ਦੇ ਪਰ ਕੁਤਰੇ।

☆ ਨਾਲ ਸਾਡੇ ਬੈਠ ਕੇ ਹੁਣ ਬਣ ਗਏ ਪਰਬਤ,
ਲੋਕ ਜਿਹੜੇ ਸੀ ਕਦੇ ਤਾਂ ਕਿਣਕਿਆਂ ਵਰਗੇ।

☆ ਜੇਕਰ ਲੰਬਾ ਜੀਵਨ ਜੀਣੈਂ ਨਸ਼ਿਆਂ ਰਹਿਤ ਗੁਜ਼ਾਰੀਂ ਜੀਵਨ,
ਨਾ ਹੀ ਬਹੁਤਾ ਸੁੱਤਾ ਜਾਏ ਨਾ ਹੀ ਬਹੁਤਾ ਖਾਧਾ ਜਾਏ।

*ਬੂਟਾ ਸਿੰਘ ਚੌਹਾਨ*

☆ ਕੱਦੋਂ ਉੱਚੇ ਪਰਬਤ 'ਤੇ ਜਦ ਅੱਖ ਟਿਕੇ ਬੰਦੇ ਦੀ,
ਪੈਰਾਂ ਵਿਚ ਖਲੋਤੇ ਹੋਏ ਹਾਣੀ ਵੀ ਨਾ ਦਿਸਦੇ।

☆ ਮੈਂ ਰਾਹਾਂ ਦੀ ਮਿੱਟੀ ਕੰਗਲੀ ਪੈੜ ਸੰਭਾਲਾਂ ਕੀਹਦੀ,
ਧਰਤੀ ਦੇ ਪੁੱਤ ਪੰਛੀ ਹੋਏ ਪੈਰ ਹਵਾ 'ਤੇ ਟਿਕਦੇ।

☆ ਰੌਸ਼ਨੀਆਂ ਦੇ ਗਲਵੇ ਲਾਹ ਕੇ ਨੰਗੇ ਪੈਰੀਂ ਆਈਂ,
ਦਰਵੇਸ਼ਾਂ ਦੀ ਨਿਆਈਂ ਅੰਦਰ ਲਿਸ਼ਕਾਰੇ ਨਾ ਟਿਕਦੇ।

☆ ਭਾਰ ਉਨ੍ਹਾਂ ਦਾ ਸਹਿੰਦੀ ਸਹਿੰਦੀ ਧਰਤੀ ਨੀਵੀਂ ਹੋਈ,
ਜਿਹੜੇ ਕੇਵਲ ਆਏ ਵੇਖਣ ਸੂਰਜ ਚੜ੍ਹਦੇ ਛਿਪਦੇ।

☆ ਸੁਹਣੇ ਚਿਹਰੇ ਲਭਦਾ ਰਹਿਨੈਂ ਗ਼ਜ਼ਲ ਲਿਖਣ ਲਈ ਤੂੰ,
ਘਰ ਦੀ ਭੁਰਦੀ ਦੇਹਲੀ ਉੱਤੇ ਵੀ ਦੋ ਅੱਖਰ ਲਿਖਦੇ।

*ਅਮਰੀਕ ਸਿੰਘ ਪੂੰਨੀ*

☆ ਰਫ਼ਤਾਰ ਤੇਰੇ ਦੌਰ ਦੀ ਹੱਦੋਂ ਜ਼ਿਆਦਾ ਤੇਜ਼ ਹੈ,
ਤੂੰ ਵੀ ਇਸਦੀ ਚਾਲ ਦੇ ਵਿਚ ਢਲ ਸਕੇਂ ਤਾਂ ਤੁਰੀਂ।

☆ ਪਹਿਰਾ ਹੈ ਰਸਤਿਆਂ 'ਤੇ, ਮੂੰਹ-ਜ਼ੋਰ 'ਨੇਰਿਆਂ ਦਾ,
ਬਣ ਕੇ ਮਿਸ਼ਾਲ ਜੇ ਕਦੇ ਬਲ ਸਕੇਂ ਤਾਂ ਤੁਰੀਂ।

☆ ਅਟਕਣਾ ਜਾਂ ਪਰਤ ਪੈਣਾ ਮਿਛਾਂਹ ਨੂੰ,
ਵਕਤ ਦੀ ਤੇ ਵਹਿਣ ਦੀ ਫ਼ਿਤਰਤ ਨਹੀਂ।

☆ ਪੰਜ ਨਿਖੜੇ ਸਨ ਹੁਣ ਮੁੱਕ ਚੱਲਿਆ ਆਬ ਹੈ।
ਸੋਚ ਨਹੀਂ ਆਉਂਦਾ ਕਿ ਇਹ ਪੰਜਾਬ ਹੈ।

☆ ਖੁਦਕਸ਼ੀਆਂ ਦੀ ਰੁੱਤ ਨੇ ਅੰਬਰ ਮੱਲ ਲਏ,
ਇਨਕਲਾਬ ਅੱਜ ਫੱਟੜ ਜਿਹਾ ਉਕਾਬ ਹੈ।

*ਪੇਸ਼ਕਾਰ—ਚਰਨ ਸੀਚੇਵਾਲਵੀ*
*੪੨੯, ਗੁਰੂ ਨਾਨਕਪੁਰਾ (ਵੈਸਟ)*
*ਡਾਕ. ਚੌਗਿਟੀ, ਜਲੰਧਰ ੧੪੪੦੦੯*
*ਫੋਨ-੦੧੮੧-੨੨੩੧੬੫੪*

# ਗ਼ਜ਼ਲਾਂ/ *—ਤ੍ਰੈਲੋਚਨ ਲੋਚੀ*

(੧)

ਕੈਸੇ ਰੰਗ ਦਿਖਾਏ ਵੇਖ ਮੁਕੱਦਰ ਨੇ।
ਸਭ ਕੁਝ ਹੁੰਦਿਆਂ ਸੁੰਦਿਆਂ ਵੀ ਘਰ ਖੰਡਰ ਨੇ।

ਤੂੰ ਫੁੱਲਾਂ ਦੇ ਸ਼ਹਿਰ ਦਾ ਵਾਸੀ ਕੀ ਜਾਣੇ,
ਸਾਨੂੰ ਤਾਂ ਖ਼ਾਬਾਂ ਵਿਚ ਦਿਸਦੇ ਖੰਜਰ ਨੇ।

ਮਥੁਰਾ ਵਿਚ ਭਗਵਾਨ ਗੁਆਚਾ ਘਰ ਲੱਭੇ,
ਏਸ ਗਲੀ ਵਿਚ ਬਣ ਗਏ ਥਾਂ-ਥਾਂ ਮੰਦਰ ਨੇ।

ਜਿੰਨ੍ਹੇ ਮੇਰੇ ਚਿਹਰੇ ਤੋਂ ਤੂੰ ਪੜ੍ਹ ਲਏ ਨੇ,
ਉਸ ਤੋਂ ਬਹੁਤੇ ਡਰ ਤਾਂ ਮੇਰੇ ਅੰਦਰ ਨੇ।

ਐਵੇਂ 'ਲੋਚੀ' 'ਵਾ ਦੇ ਘੋੜੇ ਚੜ੍ਹਿਆ ਏਂ,
ਇਸ ਮਿੱਟੀ ਦੇ ਥੱਲੇ ਬਹੁਤ ਸਿਕੰਦਰ ਨੇ।

(੨)

ਹਵਾ ਦਾ ਸ਼ੌਕ ਜੇ ਦੀਵੇ ਬੁਝਾਉਣਾ।
ਅਸਾਡਾ ਸਿਦਕ ਹੈ ਮੁੜ-ਮੁੜ ਜਗਾਉਣਾ।

ਨਾ ਆਪਣੀ ਸੋਚ ਨੂੰ ਤੂੰ ਰੱਖ ਗਹਿਣੇ,
ਕਿਸੇ ਦੇ ਹੱਥ ਦਾ ਨਾ ਬਣ ਖਿਡਾਉਣਾ।

ਮਿਲੋ ਖ਼ੁਦ ਨੂੰ ਸਦਾ ਬੇ-ਪਰਦ ਹੋ ਕੇ,
ਕੀ ਆਪਣੇ ਆਪ ਤੋਂ ਹੈ ਮੂੰਹ ਛੁਪਾਉਣਾ।

ਮਿਰੀ ਤਾਂ ਹਰ ਗ਼ਜ਼ਲ ਗ਼ਮਖ਼ਾਰ ਮੇਰੀ,
ਕਿਸੇ ਨੂੰ ਦਰਦ ਦਿਲ ਦਾ ਕੀ ਸੁਣਾਉਣਾ।

ਇਹ ਫ਼ਨ ਸਮਝਾ ਦੇ 'ਲੋਚੀ' ਦੋਸਤਾਂ ਨੂੰ,
ਜੇ ਤੈਨੂੰ ਆ ਗਿਆ ਹੈ ਮੁਸਕਰਾਉਣਾ।

(੩)

ਝੀਲਾਂ ਤਰਦੇ ਨਦੀਆਂ ਤਰਦੇ,
ਡੂੰਘੇ ਸਾਗਰ ਤਰਦੇ ਲੋਕ।
ਐਪਰ ਅਪਣੇ ਮਨ ਦੇ ਵਿਹੜੇ,
ਪੈਰ ਕਦੇ ਨਾ ਧਰਦੇ ਲੋਕ।

ਇਹਨਾਂ ਤੋਂ ਕਿਉਂ ਆਸ ਕਰੇਂ ਤੂੰ,
ਤੇਰੀ ਪੀੜ ਪਛਾਣਨਗੇ।
ਘਰ ਨੂੰ ਬਲਦਾ ਤੱਕ ਕੇ ਜਿਹੜੇ,
ਹੌਕਾ ਵੀ ਨਾ ਭਰਦੇ ਲੋਕ।

ਕੁੜੀਆਂ ਨੂੰ ਕਵਿਤਾਵਾਂ ਕਹਿੰਦਾ,
ਕਿੰਨ੍ਹਾ ਕਵੀ ਅਜੀਬ ਹੈ ਉਹ!
ਉਸਦੇ ਪਿੰਡ ਤਾਂ ਚਿੜੀਆਂ ਨੂੰ ਵੀ,
ਅਗਨ ਹਵਾਲੇ ਕਰਦੇ ਲੋਕ।
ਉਹਨਾਂ ਨੂੰ ਮੈਂ ਸਿਜਦਾ ਕਰਦਾਂ,
ਸਿਜਦਾ ਕਰਦਾਂ ਘੜੀ-ਮੁੜੀ।
ਰਾਤ ਹਨੇਰੀ ਤਲੀਆਂ ਉੱਤੇ,
ਦੀਵੇ ਨੇ ਜੋ ਧਰਦੇ ਲੋਕ।

ਇਹ ਇਕਲਾਪਾ, ਚੁੱਪ ਦਾ ਮੌਸਮ,
ਗੁੰਬਦ ਵਿਚ ਗੁਆਚੀ ਚੀਕ।
ਮੇਰੇ ਸਾਹਾਂ ਦੇ ਹਮਜੋਲੀ,
ਇਹ ਤਾਂ ਮੇਰੇ ਘਰ ਦੇ ਲੋਕ।

ਲਿਖਦਾ ਰਹੀਂ ਤੂੰ 'ਲੋਚੀ' ਇਹਨਾਂ,
ਗੀਤਾਂ, ਗ਼ਜ਼ਲਾਂ, ਨਜ਼ਮਾਂ ਨੂੰ।
ਤੂੰ ਹੀ ਦਿਲ ਦੇ ਵਰਕੇ ਫੋਲੇਂ,
ਕਰ ਜਾਂਦੇ ਨੇ ਪਰਦੇ ਲੋਕ।

(੪)

ਉਹ ਜੋ ਨੇ ਰਾਜਧਾਨੀ ਦੇ ਬਾਸ਼ਿੰਦੇ।
ਅਸਾਨੂੰ ਲਾਰਿਆਂ ਬਿਨ ਕੀ ਨੇ ਦਿੰਦੇ।

ਕਿਹੋ ਜਿਹੇ ਜ਼ਿੰਦਗੀ ਦੇ ਹਾਦਸੇ ਨੇ,
ਨਾ ਚੰਦਰੇ ਜੀਣ ਨਾ ਹੀ ਮਰਨ ਦਿੰਦੇ।

ਸੁਰਾਂ ਦੀ ਹੁਣ ਨਹੀਂ ਹੈ ਕਦਰਦਾਨੀ,
ਵਿਚਾਰੇ ਜਾਣ ਹੁਣ ਕਿੱਥੇ ਸਾਜ਼ਿੰਦੇ।

ਰਹੇ ਨਾ ਬਿਰਖ਼, ਵਣ ਹਰਿਆਵਲੇ ਨਾ,
ਉਸਾਰਨ ਆਲ੍ਹਣਾ ਕਿੱਥੇ ਪਰਿੰਦੇ?

ਕਦੇ ਸ਼ੁਭ ਕਰਮ ਤੋਂ ਨਾ ਥਿੜਕ ਜਾਵਾਂ,
ਤੂੰ ਇਹ ਵਰਦਾਨ ਮੈਨੂੰ ਦੇ ਗੋਬਿੰਦੇ।

ਵਿਦੇਸ਼ਾਂ ਦੀ ਕੇਹੀ ਛਣਕਾਰ 'ਲੋਚੀ',
ਨਚਾਈ ਜਾ ਰਹੀ ਹੈ ਪੁੱਤ ਛਿੰਦੇ।

(੫)

ਡਿੱਗਦੇ ਪੱਤੇ, ਟੁੱਟਦੇ ਤਾਰੇ, ਕਿੱਧਰ ਜਾਣ?
ਵਕ਼ਤਾਂ ਮਾਰੇ ਬੁੱਢੇ ਵਾਰੇ ਕਿੱਧਰ ਜਾਣ?

ਮਨ ਦੀ ਵਿਥਿਆ ਕਹਿੰਦੇ-ਕਹਿੰਦੇ ਤੁਰ ਚੱਲੇ,
ਅੱਖੀਉਂ ਕਿਰਦੇ ਹੰਝੂ ਖ਼ਾਰੇ ਕਿੱਧਰ ਜਾਣ?

ਜ਼ਿੰਦਗੀ ਤੂੰ ਵੀ ਇਹਨਾਂ ਤੋਂ ਮੁੱਖ ਮੋੜ ਲਿਆ,
ਬੰਦੇ ਤੇਰੇ ਹੱਥੋਂ ਹਾਰੇ ਕਿੱਧਰ ਜਾਣ?

ਧਰਤੀ ਉੱਤੇ ਬਿਰਖ਼ ਗੁਆਚੇ ਫਿਰਦੇ ਨੇ,
ਦੱਸ ਪੰਛੀ ਉੱਡਣਹਾਰੇ ਕਿੱਧਰ ਜਾਣ?

ਬੇ-ਸੁਰਿਆਂ ਦੀ ਏਸ ਨਗਰ ਵਿਚ ਭੀੜ ਬੜੀ,
'ਲੋਚੀ' ਵਰਗੇ ਗਾਵਣਹਾਰੇ ਕਿੱਧਰ ਜਾਣ?

*—(ਪੁਸਤਕ ਦਿਲ ਦਰਵਾਜ਼ੇ ਵਿਚੋਂ)*

# ਕਵਿਤਾਵਾਂ/ —ਪ੍ਰੋ. ਕੁਲਵੰਤ ਔਜਲਾ

## ਯਾਦਾਂ ਦੀ ਤਸਵੀਰ

ਚਾਵਾਂ ਨਾਲ ਖਿਚਾਈ ਸੀ ਜੋ ਆਪਾਂ ਇਕ ਤਸਵੀਰ
ਕਰ ਦਿੱਤਾ ਤੂੰ ਭਾਵੁਕਤਾ ਵਿਚ ਇਸਨੂੰ ਲੀਰੋ ਲੀਰ
ਸਾਹਾਂ ਦੀ ਸੰਘਣੀ ਛਾਂ ਵਰਗੀ, ਖ਼ਾਬਾਂ ਦਾ ਨਿੱਘਾ ਇਤਿਹਾਸ
ਸਾਂਭੇ ਹੋਏ ਸਨ ਇਸ ਤਸਵੀਰ ਨੇ ਸਾਡੇ ਕੁਝ ਅਹਿਸਾਸ
ਇਕ ਮਾਸੂਮ ਉਮਰ ਦੀਆਂ ਇਸ ਨਾਲ
ਜੁੜੀਆਂ ਕੁਝ ਇਕ ਆਸਾਂ ਵੀ ਸਨ
ਇਸ ਤਸਵੀਰ 'ਚ ਤੇਰੇ ਮੇਰੇ
ਸੁਪਨਿਆਂ ਲਈ ਅਰਦਾਸਾਂ ਵੀ ਸਨ
ਇਸ ਤਸਵੀਰ ਨੂੰ ਦੇਖ ਕੇ ਧੜਕੇ ਤੇਰਾ ਮੇਰਾ ਸੱਜਰਾ ਮੋਹ
ਅਜੇ ਵੀ ਪੈਂਦੀ ਦੇਖ ਕੇ ਇਸਨੂੰ ਸੀਨੇ ਦੇ ਵਿਚ ਅੱਥਰੀ ਖੋਹ
ਇਸਨੂੰ ਦੇਖ ਕੇ ਲੱਗਦਾ ਜੀਕਣ ਤਸਵੀਰਾਂ ਵੀ ਬੋਲਦੀਆਂ
ਸਿਮਰਤੀਆਂ ਦਾ ਵਰਕਾ ਵਰਕਾ ਸਿਮਰਣ ਵਾਂਗ ਫਰੋਲਦੀਆਂ
ਏਹ ਤਸਵੀਰ ਖਿਚਾਉਣ ਤੋਂ ਪਹਿਲਾਂ ਲੱਗਦਾ ਆਪਾਂ ਰੋਏ ਸਾਂ
ਅਜੇ ਵੀ ਚੇਤੇ ਕਿੰਜ ਅਚਾਨਕ ਆਪਾਂ 'ਕਠੇ ਹੋਏ ਸਾਂ
ਕੁਝ ਤਸਵੀਰਾਂ ਰੱਬ ਵਰਗੀਆਂ,
ਕੁਝ ਹੁੰਦੀਆਂ ਧੁੰਦਲੀ ਸ਼ਾਮ ਜੇਹੀਆਂ
ਕੁਝ ਤਸਵੀਰਾਂ ਹੁੰਦੀਆਂ ਸ਼ਾਇਦ
ਪਾਕ ਪਵਿਤਰ ਨਾਮ ਜੇਹੀਆਂ
ਕਦੇ ਕਦੇ ਲੱਭੀਏ ਏਹਨਾਂ 'ਚੋਂ
ਆਪਣਾ ਇਕ ਅਤੀਤ ਅਸੀਂ
ਹੌਲੀ ਹੌਲੀ ਵੇਂਹਦੇ ਵੇਂਹਦੇ ਕਿੰਜ ਗਏ ਹਾਂ ਬੀਤ ਅਸੀਂ
ਕੁਝ ਤਸਵੀਰਾਂ ਹੁੰਦੀਆਂ ਸਾਡੀਆਂ
ਯਾਦਾਂ ਦੇ ਨਿਤਨੇਮ ਵਰਗੀਆਂ
ਕੁਝ ਤਸਵੀਰਾਂ ਹੁੰਦੀਆਂ ਮਹਿਜ਼
ਸਸਤੇ ਜੇਹੇ ਫਰੇਮ ਵਰਗੀਆਂ
ਕੁਝ ਸਿਮਰਤੀਆਂ ਜਦੋਂ ਜਦੋਂ ਵੀ
ਇਸਦੀ ਰੂਹ 'ਚੋਂ ਵਹਿਣਗੀਆਂ
ਬਿੰਬ, ਪ੍ਰਤੀਕ ਤੇ ਰੂਪਕ ਬਣ ਕੇ
ਕਵਿਤਾ ਦੇ ਵਿਚ ਲਹਿਣਗੀਆਂ
'ਕਠੇ ਕਰਕੇ ਟੁਕੜੇ ਸਾਰੇ
ਚੰਗੀ ਤਰ੍ਹਾਂ ਸੰਭਾਲ ਲਵਾਂਗਾ
ਜਾਣ ਲਗਿਆ ਏਹਨਾਂ ਨੂੰ ਮੈਂ
ਆਪਣੇ ਸੰਗ ਹੀ ਬਾਲ ਲਵਾਂਗਾ
ਚਾਵਾਂ ਨਾਲ ਖਿਚਾਈ ਸੀ ਜੋ ਆਪਾਂ ਇਕ ਤਸਵੀਰ
ਕਰ ਦਿੱਤਾ ਨੂੰ ਭਾਵੁਕਤਾ ਵਿਚ ਇਸਨੂੰ ਲੀਰੋ ਲੀਰ

## ਦਿਲ ਦਾ ਕ੍ਰਿਸ਼ਨ ਮੁਰਾਰੀ

ਨਾ ਬਣ ਹੋਇਆ ਸੱਜਣ ਠੱਗ ਤੇ ਨਾ ਹੀ ਵਲੀ ਕੰਧਾਰੀ
ਇਕ ਖ਼ਤ ਤੈਨੂੰ ਲਿਖਣ ਲਿਖਣ ਵਿਚ ਲੰਘ ਗਈ ਉਮਰਾ ਸਾਰੀ
ਤੂੰ ਪੌਂਡਾਂ ਦੇ ਮੋਹ ਵਿਚ ਫਸ ਕੇ ਮਾਰੀ ਸੁਪਨ ਉਡਾਰੀ
ਅਸੀਂ ਹਿਜਰ ਵਿਚ ਭਿਉਂ ਭਿਉਂ ਅੱਖਰ ਕੀਤੀ ਰਚਨਾਕਾਰੀ
ਮੌਰੇ ਇਕ ਵਿਛੋੜੇ ਦੇ ਨਾਲ ਹੋਈ ਕੋਡ ਖ਼ੁਆਰੀ
ਅਜੇ ਵੀ ਰਾਤ ਬਰਾਤੇ ਸਿਸਕੇ ਸਰਸਾ ਨਦੀ ਵੇਚਾਰੀ
ਜੀਅ ਚਾਹੁੰਦਾ ਤੋੜਾਂ ਦੀਵਾਰਾਂ ਤੇ ਮਾਰਾਂ ਇਕ ਕਿਲਕਾਰੀ
ਐਪਰ ਕੁਝ ਵੀ ਕਰਨ ਨਾ ਦਿੰਦੀ ਢਿੱਡ ਦੀ ਦੁਨੀਆਂਦਾਰੀ
ਵਿਚ ਕਿਤਾਬਾਂ ਕੈਦ ਹੋ ਗਏ ਯੋਧੇ ਪਰਉਪਕਾਰੀ
ਮੰਡੀ ਦੇ ਵਿਚ ਵਿਕਦੀ ਅੱਜਕੱਲ ਮਾਇਆ ਦੀ ਮੁਨਿਆਰੀ
ਆਟੇ ਦੇ ਵਿਚ ਨਿੱਤ ਗੁੰਨਦੀ ਹੈ ਅੱਥਰੂ ਇਕ ਦੁਖਿਆਰੀ
ਜਿਸਦੀ ਧੀ ਨੂੰ ਖਾ ਗਏ ਰਲ ਕੇ ਧਰਮੀ ਅਤੇ ਪੁਜਾਰੀ
ਮੱਥੇ ਵਿਚ ਤੀਊੜੀਆਂ ਤੜਪਣ ਤੇ ਨਜ਼ਰਾਂ ਵਿਚ ਲਾਚਾਰੀ
ਸਿਖ਼ਰ ਦੁਪਹਿਰੇ ਦੁੱਖ ਭੁੰਨਦੀ ਹੈ ਭੱਠੀ ਵਿਚ ਭਠਿਆਰੀ
ਬੁਸ਼ ਹੋਵੇ ਜਾਂ ਹੋਵੇ ਓਬਾਮਾ ਜਾਂ ਹੋਵੇ ਅਲ ਜ਼ਰਦਾਰੀ
ਨਫ਼ਰਤ, ਹਿੰਸਾ ਤੇ ਦਹਿਸ਼ਤ ਦੇ ਸਭ ਵੱਡੇ ਵਿਉਪਾਰੀ
ਕਦੇ ਹੁੰਦੀ ਸੀ ਪਿੰਡ ਦੀ ਭੂਆ ਸਾਂਝੀ ਰਿਸ਼ਤੇਦਾਰੀ
ਹੁਣ ਤਾਂ ਬਸ ਪਰਦੇਸ ਜਾਣ ਨੇ ਸਭਨਾਂ ਦੀ ਮੱਤ ਮਾਰੀ
ਡਿਪਟੀ, ਮੁਨਸ਼ੀ, ਸ਼ੈਸ਼ਨ, ਨਾਜ਼ਰ, ਨਾਇਬ ਅਤੇ ਪਟਵਾਰੀ
ਜਨਤਾ ਦਾ ਲਹੂ ਚੂਸਣ ਵਾਲੇ, ਹਨ ਲੋਟੂ ਸਰਕਾਰੀ
ਛੱਡ ਕੁਲਵੰਤ ਏਹ ਰੁਤਬੇ, ਅਹੁਦੇ, ਫੋਕੀ ਜੇਹੀ ਸਰਦਾਰੀ
ਅੱਖਰਾਂ 'ਚੋਂ ਹੀ ਲੱਭਣਾ ਤੈਨੂੰ ਦਿਲ ਦਾ ਕ੍ਰਿਸ਼ਨ ਮੁਰਾਰੀ।

# .ਗ਼ਜ਼ਲਾਂ / —ਗੁਰਭਜਨ ਗਿੱਲ



(੧)

ਜੇ ਤੁਰਿਐਂ ਆਪਣੇ ਤੋਂ ਪਾਰ ਜਾਵੀਂ।
ਸਦੀਵੀ ਜਿੱਤ ਖ਼ਾਤਰ ਹਾਰ ਜਾਵੀਂ।
ਜੁਰਾਬਾਂ ਵਾਂਗ ਲਾਹ ਲਈਂ ਰੁਤਬਿਆਂ ਨੂੰ,
ਜਦੋਂ ਵੀ ਰੂਹ ਦੇ ਦਰਬਾਰ ਜਾਵੀਂ।
ਜੇ ਤਰਨਾ ਜਾਣਦਾ ਨਹੀਂ ਫੇਰ ਸੁਣ ਲੈ,
ਨਦੀ ਦੇ ਨਾ ਕਦੇ ਵਿਚਕਾਰ ਜਾਵੀਂ।
ਵਰ੍ਹੀਂ ਘਨਘੋਰ ਬੱਦਲ ਬਣ ਕੇ ਏਨਾ,
ਤੂੰ ਬਲਦੇ ਹਿਰਦਿਆਂ ਨੂੰ ਤਾਰ ਜਾਵੀਂ।
ਕਦੇ ਵੀ ਜਿਸਮ ਨੂੰ ਮਿਲ ਕੇ ਨਾ ਪਰਤੀਂ,
ਜਦੋਂ ਜਾਵੇ ਤਾਂ ਰੂਹ ਦੇ ਪਾਰ ਜਾਵੀਂ।
ਸਮਾਂ ਜੇ ਜਾਗਦੇ ਮਿਲਦਾ ਨਹੀਂ, ਤਾਂ,
ਕਦੇ ਸੁਪਨੇ 'ਚ ਗੇੜਾ ਮਾਰ ਜਾਵੀਂ।
ਤੂੰ ਰੁੱਸ ਕੇ ਜਾਣ ਦੀ ਸੋਚੀਂ ਕਦੇ ਨਾ,
ਖ਼ੁਸ਼ੀ ਦੇ ਨਾਲ ਲੱਖਾਂ ਵਾਰ ਜਾਵੀਂ।
ਜੇ ਅਨਹਦ ਨਾਦ ਚਾਹੇਂ ਰੂਹ 'ਚ ਗੂੰਜੇ,
ਸਦੀਵੀ ਚੁੱਪ ਨੂੰ ਟੁਣਕਾਰ ਜਾਵੀਂ।

(੨)

ਦਰਿਆ ਝੀਲਾਂ ਤਲਖ਼ ਸਮੁੰਦਰ।
ਕੀ ਕੁਝ ਬੰਦਿਆ ਤੇਰੇ ਅੰਦਰ।
ਪਿਆਰ ਗੁਆਚੇ ਲੱਭਦੇ ਫਿਰੀਏ,
ਕਦੇ ਸ਼ਿਕਾਗੋ ਕਦੇ ਜਲੰਧਰ।
ਇਸ ਮੰਡੀ ਵਿਚ ਥੋੜੇ ਗੁਰਮੁਖ,
ਤੋੜਨ ਬਹੁਤੇ ਦਿਲ ਦਾ ਮੰਦਰ।
ਬਾਤ ਗੁਰੂ ਦੀ ਮੰਨ ਦੇ ਹੀ ਨਾ,
ਮੁੰਦਰਾਂ ਵਾਲੇ ਨਾਥ ਮਛੰਦਰ।
ਝੂਠ ਬੋਲਦੇ, ਤੱਕਦੇ, ਸੁਣਦੇ,
ਗਾਂਧੀ ਤੇਰੇ ਤਿੰਨੇ ਬੰਦਰ।
ਜ਼ਿੰਦਗੀ ਮੌਤ ਰੋਜ਼ਾਨਾ ਦੱਸੇ,
ਮੈਂ ਉਸਦੇ ਉਹ ਮੇਰੇ ਅੰਦਰ।
ਖ਼ੁਸ਼ਬੂ ਕੌਣ ਲੁਕਾ ਸਕਦਾ ਏ,
ਭਾਵੇਂ ਮਾਰੋ ਕਿੰਨੇ ਜੰਦਰ
ਬਾਜ਼ ਉਡਾਰੀ ਮਾਰਨ ਮਗਰੋਂ,
ਲੱਭੇ ਆਪਣੇ ਰੁੱਖ ਦੀ ਕੰਦਰ
ਯਾਰ ਅਮੋਲਕ ਦਿਲ ਨਾ ਛੱਡੀਂ,
ਮੈਂ ਧੜਕਾਂਗਾ ਤੇਰੇ ਅੰਦਰ।

(੩)

ਠੋਕਰਾਂ ਨਾ ਮਾਰ ਸ਼ੀਸ਼ਾ ਚੂਰ ਨਾ ਕਰ।
ਅਕਸ ਨੂੰ ਤੂੰ ਆਪਣੇ ਤੋਂ ਦੂਰ ਨਾ ਕਰ।
ਬੇਗੁਨਾਹ ਚਿੜੀਆਂ ਨੂੰ ਮਾਰੇਂ ਸ਼ੁਗਲ ਖ਼ਾਤਰ,
ਪਾਪ ਦੇ ਕਾਸੇ ਨੂੰ ਇਉਂ ਭਰਪੂਰ ਨਾ ਕਰ।
ਜ਼ੁਲਮ ਹੁੰਦਾ ਵੇਖ ਕੇ ਇਹ ਕੁਝ ਨਾ ਬੋਲੇ,
ਚਿੱਤ ਨੂੰ ਏਨਾ ਵੀ ਤੂੰ ਮਖ਼ਮੂਰ ਨਾ ਕਰ।
ਤਰਸ ਦਾ ਪਾਤਰ, ਤੇ ਬਣ ਕੇ ਖ਼ੁਦ ਵਿਚਾਰਾ
ਜ਼ਿੰਦਗੀ ਦੇ ਅਰਥ ਨੂੰ ਬੇਨੂਰ ਨਾ ਕਰ।
ਪਹੁੰਚ ਜਾਵਣ ਨਾ ਕਿਤੇ ਹਥਿਆਰ ਤੀਕਰ,
ਤਰਲਿਆਂ ਨੂੰ ਹੋਰ ਤੂੰ ਮਜਬੂਰ ਨਾ ਕਰ।
ਪਰਖ਼ ਜੇ ਤੈਨੂੰ ਅਜੇ ਦੁਸ਼ਮਣ ਦੀ ਨਹੀਂਓਂ,
ਇਹ ਗਰੀਬੀ ਜ਼ਿਹਨ ਦੀ ਮਸ਼ਹੂਰ ਨਾ ਕਰ।
ਆਕੜੇ ਸਭ ਬਿਰਖ਼ ਬੂਟੇ ਟੁੱਟ ਜਾਂਦੇ,
ਤੂੰ ਵੀ ਆਪਣੇ ਆਪ ਨੂੰ ਮਗ਼ਰੂਰ ਨਾ ਕਰ।

(੪)

ਹੰਝੂਆਂ ਨਾਲ ਮੈਂ ਸੱਤੇ ਸਾਗਰ ਭਰ ਆਇਆ ਹਾਂ।
ਦਰਦ ਸੁਣਾ ਕੇ ਪਾਣੀ ਖ਼ਾਰੇ ਕਰ ਆਇਆ ਹਾਂ।
ਦੀਦ ਤੇਰੀ ਦੀ ਖ਼ਾਤਰ ਧਰਤ ਆਕਾਸ਼ ਵੀ ਗਾਹਿਆ,
ਹਸਰਤ ਦੇ ਦਰਿਆ ਨੂੰ ਮੈਂ ਵੀ ਤਰ ਆਇਆ ਹਾਂ
ਜਿੱਤਣ ਵਾਲੀ ਗੇਝ ਬਣਾਵੇ ਬੰਦਿਓਂ ਘੋੜਾ,
ਏਸੇ ਕਰਕੇ ਜਿੱਤੀ ਬਾਜ਼ੀ ਹਰ ਆਇਆ ਹਾਂ।
ਪੀਰ ਫ਼ਕੀਰ ਧਿਆਏ ਜੋ ਵੀ ਰਾਹ ਵਿਚ ਆਏ,
ਹੁਣ ਤਕ ਜੋ ਨਾ ਕੀਤਾ, ਉਹ ਵੀ ਕਰ ਆਇਆ ਹਾਂ।
ਚੂਹੀ ਵਾਲੇ ਪਿੰਜਰੇ ਦੁਸ਼ਮਣ ਵੰਨ-ਸੁਵੰਨੇ,
ਸ਼ੁਕਰ ਮਨਾ ਤੂੰ, ਸਾਬਤ ਮੁੜ ਕੇ ਘਰ ਆਇਆ ਹਾਂ।
ਠੀਕਰ ਹੋ ਕੇ ਟੁੱਟਿਆ, ਜੁੜਿਆ, ਸਾਬਤ ਮੁੜਿਆ,
ਤੇਰੇ ਦਮ ਤੇ ਕਿੰਨੇ ਸਦਮੇ ਜਰ ਆਇਆ ਹਾਂ।
ਜਿੱਥੇ ਆਪਾਂ ਦੋਵੇਂ ਪਹਿਲੀ ਵਾਰ ਮਿਲੇ ਸੀ,
ਓਸ ਜਗ੍ਹਾ ਚੌਮੁਖੀਆ ਦੀਵਾ ਧਰ ਆਇਆ ਹਾਂ।

# ਜੰਗਲ ਵਿਚ ਮਹਿਕਦਾ ਗੁਲਾਬ

*—ਸੁਰਿੰਦਰ ਰਾਮਪੁਰੀ*

ਜ਼ਿੰਦਗੀ ਦੇ ਗੀਤ ਗਾਉਣ ਵਾਲਾ ਇੰਦਰਜੀਤ ਹਸਨਪੁਰੀ ਗੀਤ ਛੱਡ ਗਿਆ ਪਰ ਆਪਣੀ ਸਾਹਾਂ ਦੀ ਪੂੰਜੀ ਸਮਾਪਤ ਕਰ ਕੇ ਤੁਰ ਗਿਆ। ਵੀਹ ਅਗਸਤ ੧੯੩੨ ਨੂੰ ਮਾਤਾ ਭਗਵਾਨ ਕੌਰ ਦੀ ਕੁੱਖੋਂ ਜਨਮ ਲੈ ਕੇ, ਪਿਤਾ ਸ੍ਰੀ ਜਸਵੰਤ ਸਿੰਘ ਠੇਕੇਦਾਰ ਦੇ ਪੁੱਤਰ ਇੰਦਰਜੀਤ ਨੇ ਬਚਪਨ ਦੇ ਮੁੱਢਲੇ ਸਾਲ ਤਾਂ ਸ਼ਹਿਜ਼ਾਦਿਆਂ ਵਾਂਗ ਗੁਜ਼ਾਰੇ। ਜਦੋਂ ੧੯੪੭ ਵਿਚ ਉਸ ਦੇ ਪਿਤਾ ਜੀ ਦੀ ਅਚਾਨਕ ਮੌਤ ਹੋ ਗਈ ਤਾਂ ਉਹ ਅਰਸ਼ ਤੋਂ ਫਰਸ਼ 'ਤੇ ਆ ਡਿੱਗਿਆ। ਪੰਦਰਾਂ ਸਾਲਾਂ ਦੇ ਇੰਦਰਜੀਤ ਨੂੰ ਆਪਣੀ ਬੁੱਕਲ ਵਿਚ ਲੁਕੋ ਕੇ ਮਾਂ ਹਸਨਪੁਰ ਲੈ ਆਈ। ਜੀਵਨ ਦੀਆਂ ਦੁਸ਼ਵਾਰੀਆਂ ਅਤੇ ਤਲਖ਼ ਹਕੀਕਤਾਂ ਨੇ ਉਸ ਨੂੰ ਹਸਨਪੁਰੀ ਬਣਾ ਦਿੱਤਾ। ਉਹ ਆਖਦਾ ਹੈ :

ਕਾਲੀਆਂ ਰਾਤਾਂ ਤੋਂ ਕਾਲੀ ਜ਼ਿੰਦਗੀ
ਫੇਰ ਵੀ ਹੈ ਭਾਗਾਂ ਵਾਲੀ ਜ਼ਿੰਦਗੀ
ਹੋਇਆ ਕੀ ਜੇ ਦੀਪ ਥਲੇ ਨ੍ਹੇਰ ਹੈ
ਆਪਣੀ ਖਾਤਰ ਨਾ ਬਾਲੀ ਜ਼ਿੰਦਗੀ।

ਉਸ ਨੇ ਪੰਦਰਾਂ ਸਾਲ ਦੀ ਉਮਰ ਤੋਂ ਹੀ ਰੋਜ਼ੀ-ਰੋਟੀ ਲਈ ਸੰਘਰਸ਼ ਕੀਤਾ। ਇਕ ਪੇਂਟਰ ਦੀ ਦੁਕਾਨ ਉਤੇ ਨੌਕਰੀ ਕਰ ਲਈ। ਦੇਰ ਤਕ ਕੰਮ ਕਰਨ ਅਤੇ ਪਿੰਡ ਜਾਣ ਲਈ ਕਿਰਾਇਆ ਨਾ ਹੋਣ ਕਾਰਨ ਕਈ ਵਾਰ ਉਸ ਨੇ ਲੁਧਿਆਣੇ ਦੇ ਰੇਲਵੇ ਸਟੇਸ਼ਨ ਉਤੇ ਹੀ ਸੌਂ ਜਾਣਾ। ਪੋਹ-ਮਾਘ ਦੀਆਂ ਠੰਢੀਆਂ ਯੱਖ ਅਤੇ ਜੇਠ-ਹਾੜ੍ਹ ਦੀਆਂ ਹੁੰਮਸ ਭਰੀਆਂ ਰਾਤਾਂ ਉਸ ਨੂੰ ਇਸ ਸਟੇਸ਼ਨ 'ਤੇ ਕੱਟਣੀਆਂ ਪਈਆਂ। ਜੀਵਨ ਦੇ ਇਸ ਸੰਘਰਸ਼ ਨੇ ਉਸ ਨੂੰ ਕੁਦੰਨ ਬਣਾ ਦਿੱਤਾ। ਆਪਣੀ ਮਿਹਨਤ ਸਦਕਾ ਪਹਿਲਾ ਰੇਖੀ ਸਿਨੇਮਾ ਦੇ ਸਾਹਮਣੇ ਇਕ ਖੋਖਾ ਬਣਾਇਆ ਫਿਰ ਦੁਕਾਨ ਬਣਾ ਲਈ। ਬੋਰਡ ਲਿਖਦਾ। ਕੰਮ ਵਿਚ ਰੁੱਝਿਆ ਹੋਇਆ, ਗੁਣਗੁਣਾਉਂਦਾ ਰਹਿੰਦਾ ਅਤੇ ਗੀਤ ਬਣ ਜਾਂਦਾ। ਸ਼ਾਮ ਨੂੰ ਉਸ ਰਚਨਾ ਨੂੰ ਕਾਪੀ 'ਤੇ ਉਤਾਰ ਲੈਂਦਾ। ਦੋਸਤਾਂ ਨੂੰ ਸੁਣਾਉਂਦਾ।

ਚੀਨ ਨਾਲ ਜੰਗ ਸਮੇਂ ਰਾਸ਼ਟਰੀ ਭਾਵਨਾ ਅਧੀਨ ਉਸ ਨੇ ਗੀਤ ਲਿਖੇ। ਇਹ ਗੀਤ ਉਸ 'ਸਮੇਂ ਦੀ ਆਵਾਜ਼' ਸਨ। ਇਸ ਪੁਸਤਕ ਦਾ ਇਹ ਗੀਤ ਉਨ੍ਹੀਂ ਦਿਨੀਂ ਬਹੁਤ ਹਰਮਨ ਪਿਆਰਾ ਹੋਇਆ ਸੀ-

ਪੱਪੂ ਤੇਰੀ ਰੀਸ ਕਰਦਾ
ਮੇਰੀ ਮੰਨੇ ਨਾ ਖਸਮ ਨੂੰ ਖਾਣਾ
'ਅਜੀਤ ਦੇ ਜੁਝਾਰ' ਵਾਂਗਰਾਂ
ਅਖੇ ਮੈਂ ਵੀ ਹੁਣ ਜੰਗ ਨੂੰ ਹੈ ਜਾਣਾ।

ਜੰਗ ਸਿਰਫ਼ ਤਬਾਹੀ ਹੀ ਕਰਦੀ ਹੈ। ਜੰਗ ਵਿਚ ਗਏ ਜਵਾਨ ਦੀ ਘਰ ਬੈਠੀ ਪਤਨੀ ਦੀਆਂ ਸੱਧਰਾਂ ਪੱਥਰਾ ਜਾਂਦੀਆਂ ਹਨ। ਉਹ ਹਉਕਾ ਭਰਦੀ ਆਖਦੀ ਹੈ :

ਮੇਰੀ ਕੁੜਤੀ ਦੇ ਫੁੱਲ ਅੰਗਿਆਰ ਬਣ ਗਏ
ਤੇਰਾ ਹੋਇਆ ਨਾ ਅਜੇ ਵੀ ਆਉਣ ਮਾਹੀਆ।

ਜੰਗ ਨੂੰ ਨਫ਼ਰਤ ਕਰਦਾ ਹਸਨਪੁਰੀ ਆਖਦਾ ਹੈ, 'ਅੱਜ ਜੰਗ ਨੂੰ ਲੱਖ-ਲਾਹਣਤ, ਅਮਨਾਂ ਨੂੰ ਸਤਿਕਾਰ।'

ਲੁਧਿਆਣਾ ਵਿਖੇ ਹਸਨਪੁਰੀ ਦੀ ਦੁਕਾਨ ਵਿਚ ਲੇਖਕਾਂ ਦੀ ਮਹਿਫ਼ਿਲ ਲੱਗੀ ਰਹਿੰਦੀ। ਸ਼ਿਵ ਕੁਮਾਰ, ਅਜਾਇਬ ਚਿੱਤਰਕਾਰ, ਜਸਵੰਤ ਸਿੰਘ ਕੰਵਲ, ਸੁਖਪਾਲਵੀਰ ਸਿੰਘ ਹਸਰਤ ਅਤੇ ਡਾ. ਜਗਤਾਰ ਆਦਿ ਉਸ ਦੀ ਦੁਕਾਨ ਦੀ ਸ਼ੋਭਾ ਵਧਾਉਂਦੇ।

ਹਸਨਪੁਰੀ ਦੇ ਗੀਤ ਅਗਾਂਹਵਧੂ ਸਟੇਜਾਂ ਦਾ ਸ਼ਿੰਗਾਰ ਬਣੇ। ਖੁਸ਼ ਹੈਸੀਅਤੀ ਟੈਕਸ ਮੋਰਚੇ ਵਿਚ ਮੁੱਖ ਤੌਰ 'ਤੇ ਹਸਨਪੁਰੀ ਦੇ ਗੀਤ ਹੀ ਗਾਏ ਜਾਂਦੇ ਸਨ।

ਤੋੜ ਦਿਆਂਗੇ ਜਬਰ ਦੀਆਂ ਜ਼ੰਜੀਰਾਂ ਨੂੰ
ਬਦਲ ਦਿਆਂਗੇ ਦੇਸ਼ ਦੀਆਂ ਤਕਦੀਰਾਂ ਨੂੰ

ਜੇ ਹਸਨਪੁਰੀ ਦੀ ਸਮੁੱਚੀ ਗੀਤਕਾਰੀ ਦਾ ਅਧਿਐਨ ਕਰੀਏ ਤਾਂ ਉਹ ਪੰਜਾਬੀ ਹੀ ਨਹੀਂ ਸਗੋਂ ਭਾਰਤੀ ਗੀਤਕਾਰੀ ਵਿਚ ਇਕ ਪ੍ਰਮੁੱਖ ਸਥਾਨ ਦਾ ਧਾਰਨੀ ਬਣ ਜਾਂਦਾ ਹੈ। ਉਸ ਨੇ ਲੁਧਿਆਣਾ ਦੇ ਜੱਟਾਂ ਦੇ ਗੀਤ ਵੀ ਗਾਏ ਹਨ ਅਤੇ 'ਦਿੱਲੀ' ਦੀਆਂ ਕੁੜੀਆਂ ਦੇ ਵੀ। ਉਸ ਦੇ ਗੀਤਾਂ ਦੀਆਂ ਨਾਇਕਾਵਾਂ ਅਤੇ ਨਾਇਕ ਸਚੇਤ ਹਨ। ਉਹ ਮਿਹਨਤ ਰੂਪੀ ਦਾਤੀ ਨਾਲ ਮੁਕੱਦਰਾਂ ਦੇ ਜਿੰਦੇ ਖੋਲ੍ਹਣ ਦਾ ਵਲ ਜਾਣਦੇ ਹਨ।

ਫ਼ਿਲਮੀ ਜਗਤ ਵਿਚ ਵੀ ਹਸਨਪੁਰੀ ਨੂੰ ਸਾਹਿਤਕ ਜਗਤ ਜਿਨ੍ਹਾਂ ਪਿਆਰ ਅਤੇ ਸਤਿਕਾਰ ਮਿਲਿਆ। ਰਾਜ ਕਪੂਰ ਨੇ ਉਸ ਦੇ ਮੂੰਹੋ ਵਾਰ-ਵਾਰ ਗੀਤ ਸੁਣ ਕੇ ਮਾਣ ਬਖਸ਼ਿਆ। ਸਾਹਿਰ ਲੁਧਿਆਣਵੀ ਨੇ ਉਸ ਦੇ ਗੀਤਾਂ ਦੀ ਨਾਜ਼ਕ ਖਿਆਲੀ ਨੂੰ ਸਲਾਹਿਆ। ਕੰਵਰ ਮੁਹਿੰਦਰ ਸਿੰਘ ਬੇਦੀ ਨੇ ਹਸਨਪੁਰੀ ਦੀ ਲਿਖੀ ਕਵਾਲੀ ਨੂੰ ਸੰਗੇ ਮੀਲ ਕਿਹਾ।

ਇੰਦਰਜੀਤ ਹਸਨਪੁਰੀ ਪੰਜਾਬੀ ਗੀਤਕਾਰੀ ਦਾ ਮਾਣ ਹੈ ਅਤੇ ਰਹੇਗਾ।

# ਆਵਾਜ਼ ਦਾ ਪ੍ਰਦੂਸ਼ਣ

*—ਸਤਿੰਦਰ ਸਿੰਘ ਰਾਜੂ*

(੧) ਕੋਈ ਵੀ ਆਵਾਜ਼ ਭਾਵੇਂ ਕਿੰਨੀ ਵੀ ਮਿੱਠੀ ਜਾਂ ਅਰਥ ਪੂਰਨ ਕਿਉਂ ਨਾ ਹੋਵੇ ਜਦੋਂ ਲੋੜ ਤੋਂ ਵੱਧ ਉਚੀ ਹੋਵੇ ਤਾਂ ਉਸ ਦੇ ਅਰਥ ਖਤਮ ਹੋ ਜਾਂਦੇ ਹਨ ਅਤੇ ਉਹ ਸ਼ੋਰ ਕਹਿਲਾਉਂਦੀ ਹੈ। ਇਹ ਸ਼ੋਰ ਇਕ ਅਜਿਹਾ ਤਣਾਅ ਤੇ ਬੋਝ ਹੈ ਜੋ ਆਦਮੀ ਹੀ ਨਹੀਂ ਬਲਕਿ ਜਾਨਵਰਾਂ ਤੇ ਵੀ ਅਸਰ ਕਰਦਾ ਹੈ। ਪੰਛੀਆਂ ਵਿਚੋਂ ਕੋਇਲ ਦੀ ਆਵਾਜ਼ ਮਿੱਠੀ ਲੱਗਦੀ ਹੈ। ਤੂਫਾਨ ਦੀ ਆਵਾਜ਼ ਡਰ ਪੈਦਾ ਕਰਦੀ ਹੈ। ਸੰਗੀਤ ਦੀ ਆਵਾਜ਼ ਮਨ ਨੂੰ ਮੋਹੰਦੀ ਹੈ। ਪਿਆਰ ਨਾਲ ਤੇ ਹੌਲੀ ਕੀਤੀ ਗੱਲ ਮਨ ਨੂੰ ਚੰਗੀ ਲੱਗਦੀ ਹੈ। ਖਿੱਝ ਕੇ ਬੋਲਿਆ ਉਚਾ ਬੋਲ ਕੌੜਾ ਲੱਗਦਾ ਹੈ। ਗੋਲੀ ਸਿੱਕੇ ਦੀ ਆਵਾਜ਼ ਵਿਨਾਸ਼ ਦਾ ਚਿੰਨ ਹੈ। ਮੋਟਰਾਂ, ਕਾਰਾਂ, ਮਸ਼ੀਨਾਂ ਦੀਆਂ ਆਵਾਜ਼ਾਂ ਕੰਨ ਖਿੱਰਵੇ ਹਾਰਨਾਂ ਅਤੇ ਸਪੀਕਰਾਂ ਦੀਆਂ ਆਵਾਜ਼ਾਂ ਨੂੰ ਸ਼ੋਰ-ਸ਼ਰਾਬਾ ਹੀ ਆਖਿਆ ਜਾਇਗਾ।

(੨) ਅੱਜ ਦੇ ਮਸ਼ੀਨੀ ਅਤੇ ਅਗਾਂਹਵਧੂ ਯੁੱਗ ਵਿਚ ਜਿੱਥੇ ਮਨੁੱਖ ਆਪਣੇ ਨਿੱਜੀ ਸੁੱਖਾਂ ਦੀ ਖਾਤਰ ਪਾਣੀ ਅਤੇ ਹਵਾ ਵਰਗੇ ਅਨਮੋਲ ਕੁਦਰਤੀ ਸੁਹੱਪਣ ਨੂੰ ਪ੍ਰਦੂਸ਼ਤ ਕਰਨ ਵਿਚ ਵੱਧ ਚੜ੍ਹ ਕੇ ਹਿੱਸਾ ਪਾ ਰਿਹਾ ਹੈ ਉਥੇ ਨਾਲ ਹੀ ਆਵਾਜ਼ ਦੇ ਪ੍ਰਦੂਸ਼ਣ ਨੂੰ ਵਧਾਉਣ ਵਿਚ ਵੀ ਗੈਰ-ਜ਼ੁੰਮੇਵਾਰਾਂਨਾ ਰਵੱਈਆ ਅਪਣਾ ਰਿਹਾ ਹੈ।

ਵੱਧ ਰਿਹਾ ਸ਼ੋਰ-ਸ਼ਰਾਬਾ ਇਕ ਅਜਿਹਾ ਘਾਤਕ ਪ੍ਰਦੂਸ਼ਣ ਹੈ ਜਿਸ ਨੂੰ ਅੱਖਾਂ ਤਾਂ ਵੇਖ ਨਹੀਂ ਸਕਦੀਆਂ ਪਰੰਤੂ ਦਿਲ ਅਤੇ ਦਿਮਾਗ ਇਸ ਤੋਂ ਬੁਰੀ ਤਰ੍ਹਾਂ ਪ੍ਰਭਾਵਿਤ ਹੁੰਦੇ ਹਨ। ਇਹ ਬਿਮਾਰੀ ਖਾਸ ਕਰਕੇ ਸ਼ਹਿਰੀ ਖੇਤਰਾਂ ਵਿਚ ਜਿੱਥੇ ਟਰੈਫਿਕ ਦਾ ਰੌਲਾ-ਰੱਪਾ, ਘਰੇਲੂ ਅਤੇ ਇੰਡਸਟਰੀ ਵਿਚ ਚੱਲਣ ਵਾਲੀਆਂ ਮਸ਼ੀਨਾਂ ਦਾ ਸ਼ੋਰ, ਵਿਆਹ ਸ਼ਾਦੀ ਜਾਂ ਹੋਰ ਸਮਾਗਮਾਂ ਵਿਚ ਉਚੀ ਆਵਾਜ਼ ਵਿਚ ਚਲਾਇਆ ਗਿਆ ਮਿਊਜ਼ਿਕ, ਧਾਰਮਿਕ ਸਮਾਗਮਾਂ ਵਿਚ ਉੱਚੀ-ਆਵਾਜ਼ ਵਿਚ ਲਾਊਡ ਸਪੀਕਰਾਂ ਦੀ ਵਰਤੋਂ ਅਤੇ ਬੇਲੋੜੇ ਕੰਨ ਖਿੱਚਵੇਂ ਗੱਡੀਆਂ ਦੇ ਹਾਰਨਾਂ ਦੀ ਵਰਤੋਂ ਮਨੁੱਖੀ ਸਿਹਤ ਵਿਚ ਵੱਡੀ ਪੱਧਰ ਤੇ ਸਰੀਰਿਕ ਵਿਕਾਰ ਖੜੇ ਕਰਦੀ ਹੈ।

(੩) ਆਓ ਪੜ੍ਹੀਏ ਕਿ ਆਵਾਜ਼ ਦਾ ਪ੍ਰਦੂਸ਼ਣ ਮਨੁੱਖ ਦੇ ਸਰੀਰ ਤੇ ਕਿਵੇਂ ਘਾਤਕ ਅਸਰ ਪਾਉਂਦਾ ਹੈ। ਸਿਹਤ ਸੰਸਥਾ ਅਨੁਸਾਰ ਆਵਾਜ਼ ਦਾ ੪੫ ਡੈਸੀਬਲ ਦਾ ਪੱਧਰ ਮਨੁੱਖ ਲਈ ਸੁਣਨਯੋਗ ਕਰਾਰ ਦਿੱਤਾ ਗਿਆ ਹੈ। ਵੱਡੇ ਸ਼ਹਿਰਾਂ ਵਿਚ ੫੫ ਡੈਸੀਬਲ ਤੱਕ ਤਾਂ ਠੀਕ ਹੈ। ਇਸ ਤੋਂ ਉਪਰ ਇਹ ਪ੍ਰਦੂਸ਼ਣ ੧੫੦ ਡੈਸੀਬਲ ਤੱਕ ਪਹੁੰਚ ਜਾਂਦਾ ਹੈ। ਹਰੇਕ ਮਨੁੱਖ ੩੫ ਡੈਸੀਬਲ ਤੱਕ ਦੀ ਆਵਾਜ਼ ਨੂੰ ਬਰਦਾਸ਼ਤ ਕਰ ਸਕਦਾ ਹੈ, ਪ੍ਰੰਤੂ ਇਸ ਤੋਂ ਵੱਧ ਇਹ ਸ਼ੋਰ ਏਨਾ ਖਤਰਨਾਕ ਹੈ ਕਿ ਉਹ ਮਾਂ ਦੇ ਪੇਟ ਵਿਚ ਭਰੂਣ ਤੇ ਵੀ ਅਸਰ ਪਾਉਂਦਾ ਹੈ, ਕਿਉਂਕਿ ਤੇਜ਼ ਰੋਸ਼ਨੀ ਨੂੰ ਸਾਡੀਆਂ ਅੱਖਾਂ ਦੀਆਂ ਪਲਕਾਂ ਤਾਂ ਬਚਾ ਸਕਦੀਆਂ ਹਨ ਪ੍ਰੰਤੂ ਕੰਨ ਆਪਣੇ ਆਪ ਬੰਦ ਨਹੀਂ ਹੋ ਸਕਦੇ ਅਤੇ ਸ਼ੋਰ ਸ਼ਰਾਬਾ ਸੁਣਨ ਲਈ ਮਜਬੂਰ ਹਨ। ਸ਼ੋਰ ਸ਼ਰਾਬੇ ਕਾਰਨ ਇਕ ਐਡਰੀਨਲ ਹਾਰਮੋਨ ਇਕਦਮ ਖੂਨ ਵਿਚ ਆ ਮਿਲਦਾ ਹੈ ਜਿਸ ਕਾਰਨ ਮਨੁੱਖ ਦੀ ਨਬਜ਼ ਅਤੇ ਸਾਹ ਲੈਣ ਦੀ ਗਤੀ ਵੱਧ ਜਾਂਦੀ ਹੈ। ਤਣਾਅ ਅਤੇ ਘਬਰਾਹਟ ਦੇ ਚਿੰਨ ਚਿਹਰੇ ਤੇ ਪ੍ਰਗਟ ਹੋਣੇ ਸ਼ੁਰੂ ਹੋ ਜਾਂਦੇ ਹਨ। ਜਿਸ ਦਾ ਪ੍ਰਭਾਵ ੨੫ ਮਿੰਟ ਬਾਅਦ ਤੱਕ ਵੀ ਰਹਿੰਦਾ ਹੈ। ਇਹ ਸਾਡੀ ਸੁਣਨ ਸ਼ਕਤੀ ਨੂੰ ਪ੍ਰਭਾਵਿਤ ਕਰਨ ਦੇ ਨਾਲ-ਨਾਲ ਦਿਲ ਦੇ ਦੌਰੇ ਦੀ ਸੰਭਾਵਨਾ ਨੂੰ ਵਧਾਉਣ ਦਾ ਕੰਮ ਵੀ ਕਰਦਾ ਹੈ। ਹਾਈਪਰਟੈਨਸ਼ਨ ਅਤੇ ਅਲਸਰ ਦੋਵੇਂ ਬਿਮਾਰੀਆਂ ਇਸ ਦੀ ਹੀ ਦੇਣ ਹਨ। ਮਨੁੱਖ ਦੇ ਕੰਨਾਂ ਦੇ ਪਰਦੇ ਸੂਖਮ ਹੁੰਦੇ ਹਨ ਜੋ ਕਿਸੇ ਵੀ ਤੇਜ਼ ਆਵਾਜ਼ ਨਾਲ ਫੱਟ ਸਕਦੇ ਹਨ ਅਤੇ ਮਨੁੱਖ ਸੁਣਨ ਸ਼ਕਤੀ ਤੋਂ ਹੱਥ ਧੋ ਬੈਠਦਾ ਹੈ।

ਅਮਰੀਕਾ ਦੇ ਕੁੱਝ ਇਲਾਕਿਆਂ ਵਿਚ ਸਾਈਲੈਂਸ ਜ਼ੋਨ ਇੰਨੇ ਵਧੀਆ ਹਨ ਕਿ ਜਿੱਥੇ ਕੁੱਕਰ ਦੀ ਸੀਟੀ ਦੀ ਆਵਾਜ਼ ਤੱਕ ਤੇ ਪਾਬੰਦੀ ਹੈ। ਅਜਿਹੇ ਦੇਸ਼ਾਂ ਵਿਚ ਸੜਕ ਤੇ ਚਲਦੇ ਸਮੇਂ ਆਪਣੇ ਤੋਂ ਅੱਗੇ ਜਾ ਰਹੇ ਵਹੀਕਲ ਨੂੰ ਹਾਰਨ ਮਾਰਨਾ ਗਾਲ-ਕੱਢਣ ਦੇ ਬਰਾਬਰ ਮੰਨਿਆ ਜਾਂਦਾ ਹੈ।

ਇਹ ਆਮ ਦੇਖਣ ਵਿਚ ਆਉਂਦਾ ਹੈ ਕਿ ਜਿੰਨਾਂ ਕੰਮਾਂ ਵਿਚ ਇਕਾਗਰਤਾ ਜਾਂ ਦਿਮਾਗ ਦੀ ਵਰਤੋਂ ਦੀ ਵਧੇਰੇ ਲੋੜ ਹੁੰਦੀ ਹੈ। ਉਥੇ ਆਸ-ਪਾਸ ਦੇ ਸ਼ੋਰ-ਸ਼ਰਾਬੇ ਕਾਰਨ ਰੁਚੀ ਹੀ ਨਹੀਂ ਬਣਦੀ।

ਦਿਨ ਭਰ ਦੀ ਥਕਾਵਟ ਨੂੰ ਸ਼ਾਂਤਮਈ ਨੀਂਦ ਲੈ ਕੇ ਹੀ ਪੂਰਾ ਕੀਤਾ ਜਾ ਸਕਦਾ ਹੈ, ਪ੍ਰੰਤੂ ਇਹ ਸ਼ੋਰ-ਸ਼ਰਾਬਾ ਨੀਂਦ ਤੇ ਸਿੱਧਾ ਅਸਰ ਕਰਦਾ ਹੈ ਜੋ ਦਿਮਾਗ ਦੀਆਂ ਨਾੜਾਂ ਖਿੱਚੀਆਂ ਮਹਿਸੂਸ ਹੁੰਦੀਆਂ ਹਨ। ਨੀਂਦ ਘੱਟ ਆਉਂਦੀ ਹੈ। ਪਾਚਨ ਸ਼ਕਤੀ ਅਤੇ ਖੂਨ ਦੇ ਦੌਰੇ ਦੇ ਦਬਾਅ ਉਤੇ ਵੀ ਅਸਰ ਪਾਉਂਦਾ ਹੈ। ਮਨੁੱਖੀ ਜੀਵਨ ਲਈ ਰੌਲਾ-ਰੱਪਾ ਇਕ ਲਾਹਨਤ ਹੈ। ਸਮਾਜ ਦੇ ਇਕ ਚੰਗੇ ਨਾਗਰਿਕ ਹੋਣ ਦੇ ਨਾਤੇ ਜੇਕਰ ਅਸੀਂ ਸਹੀ ਜੀਵਨ ਜਾਂਚ ਦੇ ਨਿਯਮਾਂ ਨੂੰ ਅਸਲੀ ਰੂਪ ਦਈਏ ਤਾਂ

ਅਸੀਂ ਇਕ ਹੋਰ ਵੀ ਵਧੀਆ ਸਮਾਜ ਦੀ ਸਿਰਜਨਾ ਕਰ ਸਕਦੇ ਹਾਂ। ਇਸ ਪ੍ਰਦੂਸ਼ਣ ਨੂੰ ਰੋਕਣ ਲਈ ਨਿੱਜੀ ਭਾਈਚਾਰਕ ਅਤੇ ਸਰਕਾਰੀ ਪੱਧਰ ਤੇ ਯਤਨ ਹੋਣੇ ਚਾਹੀਦੇ ਹਨ। ਲੋੜ ਇਸ ਗੱਲ ਦੀ ਹੈ ਕਿ ਸ਼ੋਰ-ਸ਼ਰਾਬੇ ਨੂੰ ਘੱਟ ਕਰਨ ਲਈ ਪ੍ਰਸਪਰ ਪ੍ਰੇਰਨਾ ਤੋਂ ਕੰਮ ਲਿਆ ਜਾਵੇ। ਇਸ ਸਬੰਧੀ ਕੁੱਝ ਸੁਝਾਓ ਮੈਂ ਤੁਹਾਡੇ ਨਾਲ ਸਾਂਝੇ ਕਰਨ ਜਾ ਰਿਹਾ ਹਾਂ।

੧. ਘਰਾਂ ਵਿਚ ਮਿਊਜ਼ਿਕ ਸਿਸਟਮ ਅਤੇ ਟੀ. ਵੀ. ਆਦਿ ਵਰਗੇ ਆਵਾਜ਼ ਦੇ ਸੋਮਿਆਂ ਨੂੰ ਆਪਣੇ ਸੁਣਨ ਤੱਕ ਸੀਮਿਤ ਰੱਖਣਾ ਚਾਹੀਦਾ ਹੈ।

੨. ਘਰ ਹਮੇਸ਼ਾਂ ਫੈਕਟਰੀਆਂ, ਰੇਲਵੇ ਸਟੇਸ਼ਨਾਂ, ਬੱਸ ਅੱਡੇ, ਮੰਦਰ, ਗਿਰਜੇ ਗੁਰਦੁਆਰੇ ਜਾਂ ਸੜਕ ਤੋਂ ਹੱਟ ਕੇ ਬਣਾਉਣਾ ਚਾਹੀਦਾ ਹੈ।

੩. ਲਾਊਡ ਸਪੀਕਰਾਂ, ਬੈਂਡ ਵਾਜਿਆਂ ਅਤੇ ਮੈਰਿਜ ਪੈਲਸਾਂ ਵਿਚ ਡੀ. ਜੇ. ਆਦਿ ਚਲਾਉਣ ਤੇ ਪਾਬੰਦੀ ਹੋਣੀ ਚਾਹੀਦੀ ਹੈ।

੪. ਹਸਪਤਾਲ, ਸਕੂਲ, ਕਾਲਜ ਅਤੇ ਰਿਹਾਇਸ਼ੀ ਇਲਾਕਿਆਂ ਵਿਚ ਪਰੈਸ਼ਰ ਹਾਰਨਾਂ ਦੇ ਇਸਤੇਮਾਲ ਤੇ ਸਖਤ ਪਾਬੰਦੀ ਹੋਣੀ ਚਾਹੀਦੀ ਹੈ।

੫. ਵੱਡੇ ਛੋਟੇ ਸਾਰਿਆਂ ਨੂੰ ਹੌਲੀ ਬੋਲਣ ਲਈ ਪ੍ਰੇਰਤ ਕਰਨਾ ਚਾਹੀਦਾ ਹੈ।

੬. ਫੈਕਟਰੀਆਂ ਵਿਚ ਕਰੋੜਾਂ ਰੁਪਏ ਦੀ ਲਾਗਤ ਨਾਲ ਲਗਾਈ ਗਈ ਮਸ਼ੀਨਰੀ ਤੋਂ ਉਤਪਨ ਹੋਣ ਵਾਲੇ ਸ਼ੋਰ ਨੂੰ ਘੱਟ ਕਰਨ ਵਾਲੇ ਯੰਤਰਾਂ ਨੂੰ ਇਸਤੇਮਾਲ ਕੀਤਾ ਜਾਣਾ ਚਾਹੀਦਾ ਹੈ।

੭. ਭਾਵੇਂ ਭਾਰਤੀ ਕਾਨੂੰਨ ਮੁਤਾਬਿਕ ਵਾਤਾਵਰਨ ਵਿਚ ਵਿਗਾੜ ਪੈਦਾ ਕਰਨ ਵਾਲਿਆਂ ਦੋਸ਼ੀਆਂ ਲਈ ੩ ਮਹੀਨੇ ਤੋਂ ੬ ਮਹੀਨੇ ਕੈਦ ਅਤੇ ੧੦੦੦/- ਰੁ. ਜੁਰਮਾਨੇ ਦੀ ਸਜ਼ਾ ਰੱਖੀ ਗਈ ਹੈ। ਪ੍ਰੰਤੂ ਜ਼ਿਲ੍ਹਿਆਂ ਵਿਚ ਬਣਾਏ ਗਏ ਵਾਤਾਵਰਨ ਪ੍ਰਦੂਸ਼ਣ ਬੋਰਡ ਇਸ ਸਮੱਸਿਆ ਨੂੰ ਖਤਮ ਕਰਨ ਲਈ ਕਿੰਨੀ ਕੁ ਜ਼ਿੰਮੇਵਾਰੀ ਸਮਝਣਗੇ। ਇਸ ਬਾਰੇ ਭਵਿੱਖ ਹੀ ਦੱਸੇਗਾ।

*ਐਸ. ਪੀ. ਦਫਤਰ*
*ਇੰਗਲਿਸ਼ ਵਿਭਾਗ,*
*ਬਟਾਲਾ।*

# ਨਾਮਧਾਰੀ ਵਿਦਿਅਕ ਜਥਾ ਜ਼ੋਨ ਜਲੰਧਰ ਨੂੰ ਸਰਬੋਤਮ ਪੁਰਸਕਾਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ਵਾਰਸ਼ਿਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਵੱਖ-ਵੱਖ ਪਿੰਡਾਂ ਸ਼ਹਿਰਾਂ ਦੇ ਸਥਾਨਕ ਜਥਿਆਂ ਦੇ ਨੌਜਵਾਨ ਬੰਦਿਆਂ ਨੇ ਹਿੱਸਾ ਲਿਆ ਹੈ। ਨਾਮਧਾਰੀ ਵਿਦਿਅਕ ਜਥਾ ਜਲੰਧਰ ਸ਼ਹਿਰ ਦੇ ਤਕਰੀਬਨ ੬੦ ਨੌਜਵਾਨ ਬੱਚਿਆਂ ਨੇ ਵੀ ਹਿੱਸਾ ਲਿਆ। ਇਨਾਮ ਵੰਡ ਸਮਾਰੋਹ ਦੇ ਦੌਰਾਨ ਨਾਮਧਾਰੀ ਵਿਦਿਅਕ ਜਥਾ ਜਲੰਧਰ ਜ਼ੋਨ ਨੂੰ ਇਸ ਸਾਲ ਦਾ ਸਰਵ-ਉਤਮ ਜੋਨ ਦਾ ਅਵਾਰਡ ਦੇ ਕੇ ਨਿਵਾਜਿਆ ਗਿਆ। ਜਿਸ ਦੌਰਾਨ ਜਲੰਧਰ ਜ਼ੋਨ ਦੇ ਸਮੂਹ ਨੌਜਵਾਨਾਂ ਨੇ ਬਹੁਤ ਖੁਸ਼ੀ ਪ੍ਰਾਪਤ ਹੋਈ। ਸੰਮੇਲਨ ਸਮਾਪਤੀ ਦੌਰਾਨ ਜਦੋਂ ਇਹ ਜਥਾ ਜਲੰਧਰ ਪਹੁੰਚਿਆ ਤਾਂ ਸਭ ਤੋਂ ਪਹਿਲਾਂ



ਢੋਲਕੀ ਛੈਣਿਆਂ ਨਾਲ ਸ਼ਬਦ ਗਾਇਨ ਕਰਦੇ ਹੋਏ ਨਾਮਧਾਰੀ ਗੁਰਦੁਆਰਾ ਪ੍ਰੀਤ ਨਗਰ ਸੋਡਲ ਰੋਡ ਵਿਖੇ ਮੱਥਾ ਟੇਕਿਆ। ਸੁਰਿੰਦਰ ਸਿੰਘ ਛਿੰਦਾ ਕਨਵੀਨਰ ਜਲੰਧਰ ਜ਼ੋਨ ਦੇ ਸੰਬੋਧਨ ਕਰਦੇ ਹੋਏ ਆਖਿਆ ਕਿ ਇਸ ਜੱਥੇ ਦੀ ਅਗਵਾਈ ਬਹੁਤ ਹੀ ਸੁਚੱਜੇ ਢੰਗ ਨਾਲ ਪ੍ਰਧਾਨ ਕਮਲਜੀਤ ਸਿੰਘ ਨੇ ਕੀਤੀ। ਆਖਿਆ ਕਿ ਨੌਜਵਾਨ ਦੇਸ਼, ਕੌਮ ਦਾ ਸਰਮਾਇਆ ਹੁੰਦੇ ਹਨ ਇਹਨਾਂ ਨੂੰ ਧਾਰਮਿਕ ਪੱਖੋਂ, ਇਤਿਹਾਸ ਪੱਖੋਂ, ਮਰਿਯਾਦਾ ਪੱਖੋਂ ਜਾਣੂ ਕਰਵਾਉਣਾ ਅਤੇ ਇਸ ਨੂੰ ਅਮਲੀ ਰੂਪ ਦੇਣਾ ਸਾਡਾ ਸਾਰਿਆਂ ਦਾ ਫਰਜ਼ ਹੈ ਅਸੀਂ ਆਪ ਜੀ ਪਾਸੋਂ ਪੂਰਨ-ਸਹਿਯੋਗ ਦੀ ਆਸ ਰੱਖਦੇ ਹਾਂ।

# ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੀ ਰਿਕਾਰਡਿੰਗ

*—ਮਾਸਟਰ ਦਰਸ਼ਨ ਸਿੰਘ*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਵਿਦੇਸ਼ ਤੋਂ ਭੇਜੇ ਹੁਕਮਨਾਮੇ (ਚਿੱਠੀਆਂ) ਪ੍ਰਕਾਸ਼ਤ ਹੋ ਚੁੱਕੇ ਹਨ। ਇਹਨਾਂ ਹੁਕਮਨਾਮਿਆਂ ਦੀ ਰਿਕਾਡਿੰਗ (ਐਮ.ਪੀ.-3 ਆਡੀਓ ਰਿਕਾਰਡਿੰਗ) ਮਾਸਟਰ ਦਰਸ਼ਨ ਸਿੰਘ ਜੀ ਦੀ ਰਸਨਾ ਦੁਆਰਾ ਕੀਤੀ ਗਈ ਹੈ। ਇਸਦੀ ਭੂਮਿਕਾ ਦੇ ਮਹੱਤਪੂਰਨ ਸ਼ਬਦ ਅਸੀਂ ਪਾਠਕਾਂ ਦੀ ਜਾਣਕਾਰੀ ਹਿਤ ਇਥੇ ਪ੍ਰਕਾਸ਼ਤ ਕਰ ਰਹੇ ਹਾਂ।

*—ਸੰਪਾਦਕ*




ਪਰਮ ਸਤਿਕਾਰ ਯੋਗ ਸਾਧ ਸੰਗਤ ਜੀ, ਪਰਮ ਪੂਜਯ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਅਤੇ ਕਿਰਪਾ ਦੁਆਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਭੇਜੇ ਗਏ ਹੁਕਮਨਾਮਿਆਂ ਦੀ ਰਿਕਾਰਡਿੰਗ ਦਾ ਕੰਮ ਸਮਾਪਤ ਹੋਇਆ ਹੈ। ਇਸ ਲਈ ਮੈਂ ਗ੍ਰੀਬ ਨਿਵਾਜ ਸ੍ਰੀ ਸਤਿਗੁਰੂ ਜੀ ਦਾ ਕੋਟਾਨਿ-ਕੋਟ ਧੰਨਵਾਦੀ ਹਾਂ। ਮੈਂ ਇਹਨਾਂ ਹੁਕਮਨਾਮਿਆਂ ਦੇ ਸਬੰਧ ਵਿਚ ਕੁਝ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੭ ਜਨਵਰੀ ੧੮੭੨ ਈ. ਦਿਨ ਬੁੱਧਵਾਰ ਮੁਤਾਬਕ ੬ ਮਾਘ, ੧੯੨੮ ਬਿਕ੍ਰਮੀ ਰਾਤ ਲਗਭਗ ੮ ਵਜੇ ਸ੍ਰੀ ਭੈਣੀ ਸਾਹਿਬ ਤੋਂ ਗੱਡੇ ਤੇ ਰਵਾਨਾ ਹੋਏ ਅਤੇ ਅੱਧੀ ਕੁ ਰਾਤ ਵੇਲੇ ਲੁਧਿਆਣੇ ਪਹੁੰਚੇ ੧੮ ਜਨਵਰੀ ਸਵੇਰੇ ੪ ਵਜੇ ਗੋਰਖਾ ਪਲਟਨ ਦੇ ਪਹਿਰੇ ਹੇਠ ਰੇਲ ਗੱਡੀ ਰਾਹੀਂ ਸ੍ਰੀ ਸਤਿਗੁਰੂ ਜੀ, ਨਾਨੂੰ ਸਿੰਘ, ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ ਅਤੇ ਸੂਬਾ ਲੱਖਾ ਸਿੰਘ ਨੂੰ ਪਰਾਗ ਰਾਜ ਲਈ ਰਵਾਨਾ ਕਰ ਦਿੱਤਾ ਗਿਆ। ਉਸ ਸਮੇਂ ਸੰਗਤ ਦੀ ਹਾਲਤ ਇਸ ਤਰ੍ਹਾਂ ਸੀ—

ਚੰਦ ਛਿਪੇ ਜਿਉ ਚਕੋਰ ਗਤੀ,
ਤਰਫੇ ਸੁਅਤੀ ਮਤਿ ਨਾਂਹਿ ਟਿਕਾਣੇ
ਮੀਨ ਬਿਛੋਹ ਜਥਾ ਜਲ ਕੇ,
ਪਲ ਕੇ ਪਲ ਮਾਹਿ ਸੁ ਦੇਤ ਪ੍ਰਾਨੇ
ਘਾਇਲ ਜਿਉਂ ਤਰਫੇ ਰਣ ਮੈ,
ਤਿਮ ਸਿੰਘ ਦੁਖੀ ਮਨ ਮਾਹਿ ਹੈਰਾਨੇ
ਹੈ ਪ੍ਰਤਾਪ ਹਰੀ ਅਤਿ ਪੀਰ,
ਨ ਧੀਰ ਕਛੂ ਲਗਦੀ ਜਿਸ ਜਾਨੇ
ਆਰਤ ਨਾਮ ਪੁਕਾਰਤ ਹੀ,
ਮੁਖ ਹੋਤ ਗਦਾ-ਗਦ, ਵਾਕ ਭੁਲਾਨੇ
ਜਿਉ ਮਨਿ ਹੀਨ ਭਯੋ ਸੁ ਫਨੀ,
ਮਿਲਦੀ ਨ ਮਨੀ ਮਨ ਮਾਹਿ ਮਲਾਨੇ
ਕਾਮਨਿ ਕੰਤ ਬਿਨਾ, ਬਿਰਹਾਗਨ,
ਕੀ ਗਤਿ, ਨਾਹਿ ਸੁਹਾਗਣ ਮਾਨੇ
ਸੋ ਪ੍ਰਤਾਪ ਹਰੀ ਅਤਿ ਪੀਰ,
ਨਾ ਧੀਰ ਕਛੂ ਲਗਦੀ ਜਿਸ ਜਾਨੇ

(ਕ੍ਰਿਤ ਪ੍ਰਤਾਪ ਸਿੰਘ ਛੰਦਤਾਂ)

ਜਾਂ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਤੋਂ ਤੁਰੇ ਤਾਂ ਸਿੱਖਾਂ ਦੇ ਮਨਾਂ ਵਿਚ ਦਲੀਲਾਂ ਹੋਈਆਂ ਕਿ ਹੁਣ ਕਿਵੇਂ ਹੋਵੇਗੀ ਕਈਆਂ ਦੇ ਦਿਲ ਵਿਚ ਸੀ ਕਿ ਛੇਤੀ ਮੁੜ ਆਉਣਗੇ। ਸ੍ਰੀ

ਸਤਿਗੁਰੂ ਜੀ ਦੇ ਪ੍ਰਦੇਸ ਜਾਣ ਤੋਂ ਬਾਅਦ ਜੋ ਹਾਲਤ ਸ੍ਰੀ ਭੈਣੀ ਸਾਹਿਬ ਅਤੇ ਕੂਕਿਆਂ ਦੀ ਹੋਈ ਇਤਿਹਾਸ ਪੜ੍ਹਿਆਂ ਹੀ ਪਤਾ ਲਗਦਾ ਹੈ। ਬਹੁਤ ਮੁਸ਼ਕਲਾਂ ਭਰਿਆ ਸਮਾਂ ਸੀ।

੧੦ ਮਾਰਚ, ੧੮੭੨ ਦਿਨ ਦੇ ਸਵਾ ਗਿਆਰਾਂ ਵਜੇ ਸ੍ਰੀ ਸਤਿਗੁਰੂ ਜੀ ਅਤੇ ਨਾਨੂੰ ਸਿੰਘ ਨੂੰ ਪਰਾਗ ਰਾਜ (ਅਲਾਹਾਬਾਦ) ਦੇ ਕਿਲੇ ਚੋਂ ਕੱਢ ਕੇ ਰੇਲ ਗੱਡੀ ਰਾਹੀਂ ਕਲਕੱਤੇ ਅਤੇ ੧੧ ਮਾਰਚ ਸ਼ਾਮ ਸੱਤ ਵਜੇ ਸਮੁੰਦਰੀ ਜਹਾਜ ਰਾਹੀਂ ਰੰਗੂਨ ਭੇਜ ਦਿੱਤਾ ਗਿਆ।

ਬੰਗਲੇ ਦੇ ਦੁਆਲੇ ਪਹਿਰਾ ਲਾ ਦਿੱਤਾ ਗਿਆ ਇਸ ਤੋਂ ਪਹਿਲੋਂ ਏਸ ਬੰਗਲੇ ਵਿਚ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਨੂੰ ਕੈਦ ਰਖਿਆ ਗਿਆ ਸੀ। ਅੰਗ੍ਰੇਜ਼ੀ ਸਰਕਾਰ ਦੀਆਂ ਸਖ਼ਤੀਆਂ ਦੇ ਬਾਵਜੂਦ ਨਾਮਧਾਰੀ ਸਿੰਘਾਂ ਨੇ ਆਪਣੇ ਮਹਿਬੂਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨਾਲ ਲਗਾਤਾਰ ਸੰਪਰਕ ਬਣਾਈ ਰੱਖਿਆ। ਕਈ ਸਿੰਘ ਭੇਸ ਬਦਲ ਕੇ ਜ਼ਮੀਨਾਂ ਜਾਇਦਾਦਾਂ ਵੇਚ ਕੇ ਭਾਰੀ ਕਸ਼ਟ ਝੱਲ ਕੇ ਪਹਿਲਾਂ ਰੰਗੂਨ ਅਤੇ ਫਿਰ ਮਰਗੋਈ ਟਾਪੂ ਵਿਚ ਵੀ ਪੁਜਦੇ ਰਹੇ। ਜਿਹੜੇ ਸਿੰਘ-ਸਿੰਘਣੀਆਂ ਗਏ ਇਹਨਾਂ ਵਿਚੋਂ ਇਤਿਹਾਸ ਅਨੁਸਾਰ ੯੬ ਸਿੰਘਾਂ ਦੀ ਜਾਣਕਾਰੀ ਮਿਲਦੀ ਹੈ ਕਈ ਸਿੰਘ ਫੜੇ ਗਏ ਅਤੇ ਉਹਨਾਂ ਵਲੋਂ ਲਿਆਂਦੇ ਹੁਕਮਨਾਮੇ ਵੀ ਫੜੇ ਗਏ ਜਿਨਾਂ ਦੀ ਸਰਕਾਰੀ ਰੀਕਾਰਡ ਅਨੁਸਾਰ ਕੁਲ ਗਿਣਤੀ ਲਗਭਗ ੩੪ ਹੈ। ਇਹਨਾਂ ਮਰਜੀਵੜਿਆਂ ਨੇ ਚੌਥੀ ਪਾਤਸ਼ਾਹੀ ਦੀ ਇਸ ਤੁਕ ਨੂੰ ਪੂਰਾ ਕਰ ਵਿਖਿਆਇਆ "ਝਖੜ ਝਾਗੀ ਮੀਹੁ ਵਰਸੈ ਭੀ ਗੁਰ ਦੇਖਣ ਜਾਈ॥ ਸਮੁੰਦ ਸਾਗਰ ਹੋਵੈ ਬਹੁ ਖਾਰਾ ਗੁਰ ਸਿਖ ਲੰਘ ਗੁਰ ਪਹਿ ਜਾਈ"॥ ਸਤਿਗੁਰੂ ਜੀ ਨੇ ਵੀ ਆਪਨੀ ਸੰਗਤ ਨਾਲ ਹੁਕਮਨਾਮਿਆਂ ਰਾਹੀਂ ਸਬੰਧ ਕਾਇਮ ਰਖੇ। ਬਾਬੇ ਗੁਰਚਰਨ ਸਿੰਘ ਰਾਹੀਂ ਰੂਸ ਨਾਲ ਸੰਪਰਕ ਬਣਾਈ ਰਖਿਆ। ਜਦ ਰੰਗੂਨ ਵਿਚ ਸਿੰਘਾਂ ਦਾ ਆਉਣਾ ਜਾਣਾ ਅੰਗਰੇਜ਼ ਸਰਕਾਰ ਨਾ ਰੋਕ ਸਕੀ ਤਾਂ ਸ੍ਰੀ ਸਤਿਗੁਰ ਜੀ ਨੂੰ ਮਰਗੋਈ ਭੇਜ ਦਿੱਤਾ ਗਿਆ। ਇਥੇ ਵੀ ਸਰਦਾਰ ਮੀਹਾਂ ਸਿੰਘ ਸਰਹਾਲੀ ਵਾਲੇ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਪਹੁੰਚੇ ਜਿਵੇਂ ਕਿ ਕਿਸੇ ਕਵੀ ਨੇ ਕਿਹਾ ਹੈ, "ਨਾਗਾਂ ਵਾੜ ਸਮੁੰਦ ਘਰ ਕੇਹਰ ਖੜੇ ਬੁਕੰਨ॥ ਜੇ ਜਮ ਹੋਵੇ ਪਾਹਰੂ ਪ੍ਰੇਮੀ ਜਾਏ ਮਿਲੰਨ"। ਮਹਾਰਾਜ ਬੁੱਧ ਸਿੰਘ ਜੀ ਅਤੇ ਸਾਰੀ ਸੰਗਤ ਸੋਚਾਂ ਕਰਦੀ ਹੈ ਕਿ ਕੋਈ ਪਤਾ ਨਹੀਂ ਲੱਗਦਾ ਕਿ ਪਰਾਗ ਰਾਜ ਤੋਂ ਸ੍ਰੀ ਸਤਿਗੁਰੂ ਜੀ ਨੂੰ ਕਿਥੇ ਲੈ ਗਏ ਹਨ। ਲਗਭਗ ੧੯੩੧ ਸੰਮਤ ਸਮਾਪਤੀ ਤੇ ਸੀ।

ਬਾਬਾ ਦਰਬਾਰਾ ਸਿੰਘ ਜੀ ਅਕਸਰ ਕਈ ਕੰਮਾਂ ਵਾਸਤੇ ਲੁਧਿਆਣੇ ਬਾਰ ਬਟਨ ਪਾਸ ਜਾਇਆ ਕਰਦੇ ਸਨ ਇਕ ਦਿਨ ਜਦ ਬਾਬਾ ਜੀ ਲੁਧਿਆਣੇ ਗਏ ਤਾਂ ਬਾਰਬਟਨ ਦੀ ਮੇਮ ਨੇ ਕਿਹਾ ਕਿ ਦਰਬਾਰਾ ਸਿੰਘ! ਆਪ ਕੋ ਮਾਲੂਮ ਹੈ ਜੋ ਤੁਮਹਾਰਾ ਗੁਰੂ ਰਾਮ ਸਿੰਘ ਕਹਾਂ ਹੈ। ਬਾਬਾ ਜੀ ਕਿਹਾ ਕਿ ਨਹੀਂ ਤਾਂ ਮੇਮ ਨੇ ਬਾਬਾ ਜੀ ਨੂੰ ਦੱਸਿਆ ਕਿ ਪਹਿਲੋਂ ਇਥੋਂ ਰੇਲ ਚੜ੍ਹ ਕੇ ਕਲਕੱਤੇ, ਕਲਕੱਤੇ ਤੋਂ ਜਹਾਜ ਚੜ੍ਹ ਕੇ ਰੰਗੂਨ ਜਾਓ ਉਥੇ ਗੁਰੂ ਰਾਮ ਸਿੰਘ ਜੀ ਹੈ। ਤਾਂ ਬਾਬਾ ਦਰਬਾਰਾ ਸਿੰਘ ਜੀ ਮੇਮ ਦੇ ਦੱਸੇ ਅਨੁਸਾਰ ਰੰਗੂਨ ਦੀਨਾ ਨਾਥ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਕਰਨ ਗਿਆ। ਪਹਿਰੇ ਵਾਲਿਆਂ ਦੀ ਸਖਤੀ ਕਾਰਨ ਗੁਰੂ ਜੀ ਨੇ ਕਿਹਾ ਫੇਰ ਆਵੀਂ ਦਰਸ਼ਨ ਦੇਵਾਂਗੇ ਸੜ੍ਹਕ ਪਰ। ਪਿਛਲੇ ਪਹਿਰ ਫੇਰ ਗਿਆ। ਤੇ ਅਰਜ਼ ਕੀਤੀ ਦੀਨਾ ਨਾਥ ਜੀ, ਮਹਾਰਾਜ ਜੀ ਅਤੇ ਸੰਗਤ ਨੇ ਭੇਜਿਆ ਹੈ ਤਾਂ ਦੀਨਾ ਨਾਥ ਜੀ ਨੇ ਪੁੱਛਿਆ ਕੁਝ ਖਰਚ ਵੀ ਮਿਲਿਆ ਹੈ ਤਾਂ ਕਿਹਾ ਹਾਂ ਮਿਲਿਆ ਹੈ। ਕਈ ਬਚਨ ਬਿਲਾਸ ਬਾਬਾ ਜੀ ਦੇ ਸ੍ਰੀ ਸਤਿਗੁਰੂ ਜੀ ਨਾਲ ਹੋਏ। ਬਾਬਾ ਜੀ ਇਕ ਮਹੀਨੇ ਬਾਅਦ ਵਾਪਸ ਸ੍ਰੀ ਭੈਣੀ ਸਾਹਿਬ ਆਏ। ਸਤਿਗੁਰੂ ਜੀ ਨੇ ਕਈ ਹੁਕਮ ਜ਼ਬਾਨੀ ਵੀ ਸੰਗਤਾਂ ਲਈ ਸੁਣਾਏ ਅਤੇ ਲਿਖਤੀ ਹੁਕਮਨਾਮਾ ਵੀ ਲਿਆਇਆ। ਏਸ ਹੁਕਮਨਾਮੇ ਵਿਚ ਸ੍ਰੀ ਗੁਰੂ ਹਰੀ ਸਿੰਘ ਬਾਰੇ ਲਿਖਿਆ ਸੀ, "ਸਾਧ ਸੰਗਤ ਜੀ ਜੋ ਏਸ ਮੂਰਤੀ ਕੋ ਮੇਰੇ ਸਮਾਨ ਜਾਣੇਗਾ ਸੁ ਮੈਨੂੰ ਭੀ ਜਾਣੇਗਾ। ਅੱਜ ਤੋਂ ਇਨਾਂ ਦਾ ਨਾਮ ਹਰੀ ਸਿੰਘ ਹੋਇਆ (ਪਹਿਲਾ ਨਾਮ ਬੁੱਧ ਸਿੰਘ ਸੀ) ਇਹ ਸੰਗਤ ਨੂੰ ਹਰੀ ਰਖੇਗਾ। ਏਸ ਨੂੰ ਸਿਰ ਕਰਤਾ ਜਾਣਨਾ। ਏਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ ਮੇਰੇ ਧੱਕੇ ਨੂੰ ਇਹ ਬਖਸ਼ ਲਵੇਗਾ। ਇਹ ਹੁਕਮਨਾਮਾ ਅਗਨ ਭੇਟ ਕਰ ਦਿੱਤਾ ਗਿਆ। ਇਸ ਤੋਂ ਪਿਛੋਂ ਕਈ ਸਿੰਘ ਸਿੰਘਣੀਆਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਲਈ ਜਾਂਦੇ ਰਹੇ ਅਤੇ ਹੁਕਮਨਾਮੇ ਲਿਆਉਂਦੇ ਰਹੇ। ਉਹਨਾਂ ਵਿਚੋਂ ਕੁਝ ਹੁਕਮਨਾਮੇ ਰਾਹ ਵਿਚ ਹੀ ਫੜੇ ਜਾਂਦੇ ਰਹੇ। ਜਿਹੜੇ ਹੁਕਮਨਾਮੇ ਹੱਥ ਆਏ ਉਹਨਾਂ ਦੀ ਕੁਲ ਗਿਣਤੀ ੬੫ ਹੈ। ਜਿਨ੍ਹਾਂ ਵਿਚੋਂ ਪਹਿਲਾ ਹੁਕਮਨਾਮਾ ਪ੍ਰਦੇਸ ਗਵਨ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਤੋਂ ਸੰਗਤਾਂ ਲਈ ਲਿਖਿਆ ਸੀ ਜਿਸ ਨੂੰ ਰਹਿਤਨਾਮਾ ਵੀ ਕਿਹਾ ਜਾਂਦਾ ਹੈ। ਬਾਕੀ ੬੪ ਹੁਕਮਨਾਮੇ ਪ੍ਰਦੇਸੋਂ ਆਏ ਇਕੱਠੇ ਕਰ ਕੇ ਇਕ ਗਰੰਥ ਦੇ ਰੂਪ ਵਿਚ ਛਪੇ ਹਨ। ਸਾਡੇ ਵਾਸਤੇ ਇਹ ਗਰੰਥ ਗੁਰਬਾਣੀ ਹੀ ਹੈ। ਉਹਨਾਂ ਹੁਕਮਨਾਮਿਆਂ ਦੇ ਪਾਠ ਦੀ ਰੀਕਾਰਡਿੰਗ ਸ੍ਰੀ ਸਤਿਗੁਰੂ

ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸਾਧ ਸੰਗਤ ਦੀ ਭੇਟਾ ਕਰ ਰਿਹਾ ਹਾਂ। ਜਿਹੜੇ ਸਰੀਰ ਇਸ ਗਰੰਥ ਨੂੰ ਪੜ੍ਹ ਨਹੀਂ ਸਕਦੇ ਉਹ ਇਹਨਾਂ ਨੂੰ ਸੁਣ ਸਕਣ ਅਤੇ ਸ੍ਰੀ ਸਤਿਗੁਰੂ ਜੀ ਦੇ ਹੁਕਮਾਂ ਅਨੁਸਾਰ ਇਹਨਾਂ ਵਿਚ ਦੱਸੇ ਹੁਕਮ ਮੰਨ ਕੇ ਆਪਣਾ ਜੀਵਨ ਸਫਲ ਅਤੇ ਸੁਖਦਾਈ ਬਣਾ ਸਕਣ। ਇਸ ਰੀਕਾਰਡਿੰਗ ਦੇ ਅਰੰਭ ਵਿਚ ਇਨ੍ਹਾਂ ਹੁਕਮਨਾਮਿਆਂ ਵਿਚੋਂ ਹੀ ਪਰਮ ਪੂਜਯ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਵਾਜ਼ ਵਿਚ ਕੁਝ ਹੁਕਮਨਾਮੇ ਦਿੱਤੇ ਜਾ ਰਹੇ ਹਨ।


ਮਾਸਟਰ ਦਰਸ਼ਨ ਸਿੰਘ

ਹੁਣ ਮੈਂ ਇਹਨਾਂ ਹੁਕਮਨਾਮਿਆਂ ਰਾਹੀਂ ਸੰਗਤ ਨੂੰ ਦਿੱਤੇ ਹੁਕਮਾਂ ਬਾਰੇ ਕੁਝ ਕਹਾਂ, ਇਸ ਤੋਂ ਪਹਿਲੋਂ ਬੇਨਤੀ ਕਰਾਂ ਕਿ ਇਹ ਹੁਕਮਨਾਮੇ ਗੁਰਮੁੱਖੀ ਵਿਚ ਅਤੇ ਸਾਧਾਰਨ ਪੇਂਡੂ ਬੋਲੀ ਵਿਚ ਹਨ ਕਿਉਂਕਿ ਸਤਿਗੁਰੂ ਜੀ ਆਪ ਪੰਜਾਬ ਦੇ ਪੇਂਡੂ ਵਾਤਾਵਰਨ ਵਿਚੋਂ ਆਏ ਸਨ ਅਤੇ ਉਹਨਾਂ ਦੇ ਸਿਖ ਵੀ ਪੰਜਾਬ ਦੇ ਬਹੁਤੇ ਪਿੰਡਾਂ ਵਿਚ ਹੀ ਵੱਸਦੇ। ਇਸ ਵਾਸਤੇ ਸਤਿਗੁਰੂ ਜੀ ਨੇ ਆਪਣੇ ਹੁਕਮਨਾਮਿਆਂ ਵਿਚ ਪੇਂਡੂ ਮਾਲਵੇ ਦੀ ਭਾਸ਼ਾ ਨੂੰ ਵਰਤਿਆ। ਇਸ ਤਰ੍ਹਾਂ ਸਾਧਾਰਨ ਅਤੇ ਛੋਟੇ ਛੋਟੇ ਵਾਕਾਂ ਰਾਹੀਂ ਹੁਕਮਨਾਮੇ ਲਿਖੇ ਜਿਵੇਂ ਉਹ ਆਪਣੇ ਸਿੱਖਾਂ ਨੂੰ ਬਹੁਤ ਨੇੜਿਓਂ ਵਾਰ ਵਾਰ ਸਮਝਾ ਰਹੇ ਹੋਣ। ਲਿਖਤ ਨੂੰ ਸਾਧਾਰਨ ਬੋਲਚਾਲ ਦੇ ਮੁਹਾਵਰੇ ਵਿਚ ਪੇਸ਼ ਕਰਨਾ ਬੜਾ ਮੁਸ਼ਕਿਲ ਹੁੰਦਾ ਹੈ ਪਰ ਸਤਿਗੁਰੂ ਜੀ ਨੇ ਇਸ ਮੁਸ਼ਕਿਲ ਨੂੰ ਬਾਖੂਬੀ ਨਿਭਾਇਆ ਹੈ। ਹੁਕਮਨਾਮਿਆਂ ਦੀ ਲਿਖਤ ਤੋਂ ਇੰਵ ਪ੍ਰਤੀਤ ਹੁੰਦਾ ਹੈ ਜਿਵੇਂ ਸਤਿਗੁਰੂ ਜੀ ਸਿੰਘਾਂ ਦੇ ਸਾਹਮਣੇ ਬੈਠ ਕੇ ਬਚਨ ਕਰਦੇ ਹੋਣ। ਹਰੇਕ ਹੁਕਮਨਾਮੇ ਦਾ ਆਰੰਭ ੧ਓ ਸਤਿਗੁਰ ਪ੍ਰਸ਼ਾਦਿ ਲਿਖ ਕੇ ਹੀ ਕੀਤਾ ਹੈ ਇਸ ਤੋਂ ਪਿਛੋਂ ਬਹੁਤੇ ਹੁਕਮਨਾਮਿਆਂ ਦੇ ਆਰੰਭ ਵਿਚ ਲਿਖਤੋ ਦਿਆਲ ਸਿੰਘ ਅਤੇ ਕਿਰਪਾਲ ਸਿੰਘ ਲਿਖਿਆ। ਇਕ ਥਾਂ ਲਿਖਤੋ ਰੰਗਾ ਵਾਲਾ ਮਸਤਾਨਾ ਲਿਖ ਕੇ ਹੁਕਮਨਾਮਾ ਲਿਖਣਾ ਆਰੰਭ ਕੀਤਾ ਹੈ। ਦੂਸਰਾ ਹੁਕਮਨਾਮਾ ਲਿਖਤੋ ਰਾਮ ਸਿੰਘ ਅਤੇ ਸਾਹਿਬ ਸਿੰਘ ਲਿਖ ਕੇ ਵੀ ਆਰੰਭ ਕੀਤਾ ਪਰ ਬਹੁਤੇ ਹੁਕਮਨਾਮੇ ਲਿਖਤੋ ਦਿਆਲ ਸਿੰਘ ਅਤੇ ਕਿਰਪਾਲ ਸਿੰਘ ਸ਼ਬਦਾਂ ਨਾਲ ਹੀ ਆਰੰਭ ਕੀਤੇ ਮਿਲਦੇ ਹਨ। ਭਾਵ ਸਮੇਂ ਦੇ ਹਾਲਾਤ ਮੁਤਾਬਿਕ ਆਪਣਾ ਨਾਮ ਦਿਆਲ ਸਿੰਘ ਅਤੇ ਨਾਨੂੰ ਸਿੰਘ ਦਾ ਨਾਮ ਕ੍ਰਿਪਾਲ ਸਿੰਘ ਲਿਖ ਕੇ ਹੁਕਮਨਾਮੇ ਭੇਜੇ ਤਾਂਕਿ ਅੰਗਰੇਜ਼ ਨੂੰ ਇਹ ਨਾ ਪਤਾ ਲਗ ਸਕੇ ਕਿ ਹੁਕਮਨਾਮੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਲਿਖੇ ਹਨ। ਇਹ ਸੰਕੇਤਕ ਨਾਮ ਸਨ। ਇਸ ਤਰ੍ਹਾਂ ਦੇ ਸੰਕੇਤਕ ਨਾਮ ਹੋਰ ਵੀ ਲਿਖੇ ਮਿਲਦੇ ਹਨ। ਜਿਵੇਂ ਅੰਗਰੇਜ਼ ਦਾ ਸੰਕੇਤਕ ਨਾਮ ਬਿਲਾ ਲਿਖਿਆ ਜਥਾ, "ਇਹ ਇਹਨਾਂ ਨੂੰ ਮੇਰਾ ਬੜਾ ਭਰਮ ਹੈ ਕਿਤੇ ਬਿੱਲਿਆਂ ਦਾ ਸੂੜ ਨਾ ਕਰਵਾ ਦੇਵੇ।" ਏਸੇ ਤਰ੍ਹਾਂ ਇਕ ਹੋਰ ਹੁਕਮਨਾਮੇ ਵਿਚ ਰੂਸ ਦਾ ਸੰਕੇਤਕ ਨਾਮ ਸਰੂਪ ਸਿੰਘ ਲਿਖਿਆ ਮਿਲਦਾ ਹੈ, "ਜਿਵੇਂ ਤਾਂ ਤੂੰ ਓਸ ਦੇ ਪਾਸ ਸਾਰਾ ਹੁਵਾਲ ਦੇਈਂ ਲਿਖ ਕੇ ਸਰੂਪ ਸਿੰਘ ਦਾ ਤੇ ਬਿੱਲਾ ਸਿੰਘ ਦਾ ਜ਼ਰੂਰ।" ਸਮੇਂ ਦੇ ਮੁਤਾਬਿਕ ਧਾਰਮਿਕ ਸਮਾਜਿਕ ਅਤੇ ਰਾਜਨੀਤਕ ਤੌਰ ਤੇ ਆਈਆਂ ਗਿਰਾਵਟਾਂ ਦੇ ਸਬੰਧ ਵਿਚ ਆਪਣੇ ਹੁਕਮਨਾਮਿਆਂ ਰਾਹੀਂ ਉਲੇਖ ਕੀਤਾ ਹੈ। ਹੋਰ ਹੁਕਮਾਂ ਤੋਂ ਛੁੱਟ ਹਰੇਕ ਹੁਕਮਨਾਮੇ ਵਿਚ ਲਗਭਗ ਭਜਨ ਬਾਣੀ ਕਰਨ ਦੀ ਬਹੁਤ ਤਾਕੀਦ ਕੀਤੀ ਹੈ।

ਪੰਜਵੇਂ ਪਾਤਸ਼ਾਹ ਸ੍ਰੀ ਆਦਿ ਗ੍ਰੰਥ ਵਿਚ ਫੁਰਮਾਉਂਦੇ ਹਨ, "ਝਾਲਾਘੇ ਉਠ ਨਾਮ ਜਪੁ ਨਿਸਬਾਸੁਰ ਆਰਾਧ" ਇਕ ਥਾਂ ਹੋਰ ਲਿਖਦੇ ਹਨ, "ਆਇਓ ਸੁਣਨ ਪੜਣ ਕੋ ਬਾਣੀ"। ਇਸ ਪਰਥਾਇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਫੁਰਮਾਉਂਦੇ ਹਨ, "ਬਾਣੀ ਦਾ ਉਚਾਰ ਕਰੋ ਪਰਭਾਤੇ, ਨਾਮ ਤੇ ਬਾਣੀ ਦਾ ਬੜਾ ਪ੍ਰਤਾਪ ਹੈ, ਪਰਸਪਰ ਮੇਲਾ ਹੈ ਦੋਹਾਂ ਦਾ, ਬਾਣੀ ਨਾਮ ਦੇ ਗੁਣਾ ਦਾ ਉਚਾਰ ਕਰਦੀ ਹੈ" ਇਕ ਹੋਰ ਹੁਕਮਨਾਮੇ ਰਾਹੀਂ ਫੁਰਮਾਉਂਦੇ ਹਨ "ਜੇ ਬਣਿ ਆਵੇ ਤਾਂ ਪੰਜ ਗਰੰਥ ਕੰਠ ਕਰਨੇ। ਨਹੀਂ ਤਾਂ ਜਪੁ, ਜਾਪੁ, ਰਹਿਰਾਸ, ਆਰਤੀ ਸੋਹਿਲਾ, ਆਸਾ ਦੀ ਵਾਰ, ਸੁਖਮਨੀ ਕੰਠ ਕਰਨੇ ਅਰੁ ਨਿਤ ਨ੍ਹਾਏ ਕੇ ਝਲਾਗੇ ਪੜਨੇ। ਜੋ ਬਾਣੀ ਪੜੇਗਾ ਅਰੁ ਭਜਨ ਕਰੇਗਾ, ਉਸ ਵਾਸਤੇ ਸਭ ਸੁਖ ਹੋਣਗੇ ਰਿਜਕ ਦੇ ਵਿਚ ਵੀ ਬਰਕਤ ਹੋਊਗੀ ਸਰੀਰ ਅਰੋਗ ਰਹੇਗਾ ਹਰ ਤਰ੍ਹਾਂ ਸੇ ਉਸ ਸਰੀਰ ਦੀ ਗੁਰੂ ਰੱਛਿਆ ਕਰੇਗਾ।" ਏਸੇ ਤਰਹਾਂ ਇਕ ਹੋਰ ਹੁਕਮਨਾਮੇ ਰਾਹੀਂ ਕਹਿੰਦੇ ਹਨ "ਬਾਣੀ ਨੂੰ ਇਉਂ ਬਹੁਤ ਕਹਾ ਹੈ ਬਾਣੀ ਬਿਨਾਂ ਭਜਨ ਬੀ ਥੋੜਾ ਕਰਦੇ ਹੈਂ ਬਾਣੀ ਪੜ੍ਹਦੇ ਹੋਏ ਤੇ ਜੱਕੜ ਨਹੀਂ ਮਾਰੇ ਜਾਂਦੇ ਭਜਨ ਮੈਂ ਜੱਕੜ ਮਾਰਦਾ ਫੇਰ ਜੱਕੜਾਂ ਦਾ ਹੀ ਸੁਭਾਓ ਪੈ ਜਾਂਦਾ ਹੈ। ਅੱਛੀ ਤਰ੍ਹਾਂ ਨਿਗ੍ਹਾ ਮਾਰ ਕੇ ਵੇਖ ਲਵੋ ਸਾਰੇ ਹੀ, ਬਾਣੀ ਪੜਣ ਵਾਲਾ ਕੋਈ ਭਾਵੇਂ ਡਿੱਗਾ ਹੋਵੇ, ਨਹੀਂ ਬਾਣੀ ਪੜਣ ਵਾਲੇ ਬਹੁਤ ਡਿੱਗੇ

ਹੋਣਗੇ।

ਖਾਲਸਾ ਜੀ ਬਾਣੀ ਸਭ ਨੇ ਕੰਠ ਕਰਨੀ। ਕੁੜੀ, ਮੁੰਡੇ, ਬਾਲੇ ਨੇ ਮਾਲਾ ਫੇਰਨੀ ਪੰਜ ਗ੍ਰੰਥ ਜੋ ਪੜ੍ਹਗਾ ਓਸ ਨੂੰ ਬਹੁਤ ਫਾਇਦਾ ਹੋਊਗਾ। ਏਸ ਤਰ੍ਹਾਂ ਨਾ ਆਖਿਓ ਰਾਮ ਸਿੰਘ ਨੂੰ ਬਾਣੀ ਨੇ ਫੜਾਇ ਦਿੱਤਾ, ਸਾਨੂੰ ਕੀ ਕਰੂਗੀ। ਮੈਨੂੰ ਕਿਸੇ ਖੋਟੇ ਕਰਮ ਨੇ ਏਥੇ ਲੈ ਆਂਦਾ ਪਰ ਭਜਨ ਬਾਣੀ ਨੇ ਏਥੇ ਵੀ ਮੈਨੂੰ ਦੁੱਖ ਮੈਂ ਸੁਖ ਦੇ ਛੋਡਾ ਹੈ। ਦੇਖਣਾ ਢਿੱਲੇ ਨਾ ਪੈ ਜਾਣਾ।"

ਗੁਰੂ ਰਾਮ ਦਾਸ ਜੀ ਗਉੜੀ ਦੀ ਵਾਰ ਵਿਚ ਲਿਖਦੇ ਹਨ, "ਗੁਰੂ ਸਤਿਗੁਰ ਕਾ ਜੋ ਸਿਖ ਅਖਾਏ ਸੋ ਭਲਕੇ ਉਠ ਹਰਿ ਨਾਮ ਧਿਆਵੈ॥ ਉਦੱਮ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤਸਰ ਨਾਵੈ॥" ਗੁਰੂ ਜੀ ਇਕ ਹੋਰ ਥਾਂ ਲਿਖਦੇ ਹਨ, "ਚਉਥੈ ਪਹਰ ਸਬਾਹ ਕੈ ਸੁਰਤਿਆ ਉਪਜੈ ਚਾਉ॥" ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥" ਇਸ ਤਰ੍ਹਾਂ ਦੀਨਾ ਨਾਥ ਜੀ ਅੰਮ੍ਰਿਤ ਵੇਲੇ ਇਸਨਾਨ ਕਰਕੇ ਭਜਨ ਬਾਣੀ ਕਰਨ ਬਾਰੇ ਫੁਰਮਾਉਂਦੇ ਹਨ, "ਜੋ ਗੁਰੂ ਸਾਹਿਬ ਦਾ ਹੁਕਮ ਹੈ ਜੋ ਸਵਾ ਪਹਿਰ ਰਾਤ ਰਹਿੰਦੀ ਦੇ ਸਾਥ ਇਸਨਾਨ ਕਰੇ ਸਮੇਤ ਕੇਸੀ, ਗੁਰਬਾਣੀ ਦਾ ਤੇ ਨਾਮ ਦਾ ਉਚਾਰ ਕਰੇ ਉਸ ਕੋ ਮੋਤੀ ਦਾਨ ਦਾ ਪੁੰਨ ਹੁੰਦਾ ਹੈ। ਫੇਰ ਸੁਵਰਨ ਦਾ, ਫੇਰ ਰੁਪੇ ਦਾ, ਫੇਰ ਤਾਂਬੇ ਦਾ, ਫੇਰ ਅੰਨ ਦਾ, ਫੇਰ ਦੁੱਧ ਦਾ, ਫੇਰ ਜਲ ਦਾ, ਦਿਨ ਚੜ੍ਹੇ ਪੁੰਨ ਕੁਛ ਨਹੀਂ ਪਿੰਡਾ ਧੋ ਲੈਣਾ ਹੈ। ਸੋ ਜੀ ਏਹ ਮਹਾਤਮ ਦਸਮੇ ਪਾਤਸ਼ਾਹ ਨੇ ਮੁਖਾਰਬਿੰਦ ਤੇ ਉਚਾਰ ਆਪ ਕੀਤਾ ਹੈ।" ਜਿਥੇ ਸ੍ਰੀ ਦੀਨਾ ਨਾਥ ਜੀ ਨੇ ਹੋਰ ਬਾਣੀਆਂ ਰੋਜ਼ਾਨਾ ਪੜ੍ਹਣ ਦਾ ਹੁਕਮ ਕੀਤਾ ਹੈ ਓਥੇ ਚੰਡੀ ਦੀ ਵਾਰ ਪੜ੍ਹਨ ਦਾ ਹੁਕਮ ਬਾਰ ਬਾਰ ਕਰਦੇ ਹਨ ਜਿਵੇਂ, "ਅਰੁ ਸਾਰੀ ਸੰਗਤ ਨੂੰ ਇਹੁ ਹੁਕਮ ਹੈ ਜਨਾਨੇ, ਮਰਦਾਨੇ ਨੂੰ ਵੱਡੇ ਨਿੱਕੇ ਨੂੰ, ਸਭ ਨੇ ਚੰਡੀ ਦੀ ਬਾਰ ਦਾ ਪਾਠ ਜ਼ਰੂਰ ਕਰਨਾ ਹਮੇਸ਼ਾ, ਸੂਰਜ ਚੜ੍ਹਨ ਤੇ ਘੜੀ ਅੱਧੀ ਘੜੀ ਪਹਿਲਾਂ ਪਾਠ ਤੋਰਨਾ। ਜੇ ਚੰਡੀ ਚਰਿਤ੍ਰ, ਉਗ੍ਰ ਦੰਤੀ ਤਿੰਹਾਂ ਦਾ ਹੋਵੇ ਤਾਂ ਬਹੁਤ ਅੱਛਾ ਹੈ। ਨਹੀਂ ਤਾਂ ਚੰਡੀ ਦੀ ਬਾਰ ਦਾ ਪਾਠ ਜ਼ਰੂਰ ਕਰਨਾ ਲਿਖਾ ਹੈ। ਗੁਰੂ ਜੀ ਨੇ ਭੋਗ ਤੇ ਲਿਖਾ ਹੈ, "ਫੇਰ ਨ ਜੂਨੀ ਆਇਆ ਜਿਨਿ ਏਹੁ ਗਾਇਆ॥" ਅਰਦਾਸ ਕਰਕੇ ਪਾਠ ਤੋਰਨਾ। ਕਰਨ ਲੱਗੇ ਪਾਠ, ਅਰੁ ਪਾਠ ਕਰਕੇ ਏਹੁ ਬੇਨਤੀ ਕਰਨੀ, "ਜੋ ਹੇ ਸਕਤਿ ਮਾਤਾ ਮੇਰੇ ਸਰੀਰ ਬਿਚ ਜੋ ਮਨ ਮੁਖੀ ਸੁਭਾਏ ਹੈਨ ਅਰੁ ਜੋ ਬਾਹਰ ਤਾਮਸੀ ਸੁਭਾਅ ਦੁਖ ਦੇਣ ਵਾਲੇ ਹੈਨ ਹੇ ਸਕਤਿ ਮਾਤਾ ਏਹਨਾਂ ਸਭਨਾਂ ਦਾ ਨਾਸ਼ ਕਰੀਂ। ਹੇ ਭਗਵਤੀ ਮਾਤਾ, ਹੇ ਜਗਦੰਬਾ ਆਦਿ ਅੰਤ ਦੈਤਾਂ ਦਾ ਨਾਸ਼ ਕਰਨ ਵਾਲੀ, ਗਊ ਬਧ ਕਰਨ ਵਾਲਿਆ ਦਾ ਅਤੇ ਭੱਛਨ ਕਰਨ ਵਾਲਿਆਂ ਦਾ ਸਭਨਾਂ ਦਾ ਨਾਸ਼ ਕਰੀਂ। ਕੁੜੀ, ਮੁੰਡਾ, ਬੁੱਢਾ, ਬਾਲਾ ਸਭ ਪਾਠ ਕਰੋ ਨਿਤਨੇਮ ਨਾਲ ਏਹੁ ਮੰਗ ਮੰਗੋ। ਪਾਠ ਗੁਪਤ ਕਰਨਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮਨਾਮਿਆਂ ਰਾਹੀਂ ਦੋਹਾਂ ਗ੍ਰੰਥ ਸਾਹਿਬਾਂ ਦੀ ਬਾਣੀ (ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ) ਨੂੰ ਬਰਾਬਰ ਸਤਿਕਾਰ ਦਿੱਤਾ ਹੈ। ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਰਹਿਤਨਾਮੇ ਰਾਹੀਂ ਫੁਰਮਾਨ ਹੈ, "ਦੁਹੂੰ ਗ੍ਰੰਥ ਮੇਂ ਬਾਣੀ ਜੋਈ॥ ਚੁਨ ਚੁਨ ਕੰਠ ਕਰੇ ਨਿਤ ਸੋਈ॥" ਇਕ ਥਾਂ ਹੋਰ ਫੁਰਮਾਨ ਹੈ, "ਨਹੀਂ ਸੰਕ ਕਛੁ ਮਨਹਿ ਵਿਚਾਰੋ॥ ਦੋਊ ਗ੍ਰੰਥ ਕੀ ਸੇਵਾ ਧਾਰੋ॥ ਜੇ ਇਕ ਪੈ ਕੋਈ ਤਰਕ ਉਠਾਵੇ ਕਰੋਂ ਤਾਹਿ ਸੋ ਜੋ ਮੋਹਿ ਭਾਵੈ॥ ਭਾਗਹਿ ਫਿਰਹਿੰ ਟਿਕਨ ਕਿਮ ਪਾਵਹਿ॥ ਮਰ ਕੁਮੌਤ ਜਮ ਲੋਕ ਸਿਧਾਵੈ॥" ("ਸੂਰਜ ਵੰਸ਼ੀ ਖਾਲਸਾ" ਕ੍ਰਿਤ ਸੰਤ ਸੰਪੂਰਨ ਸਿੰਘ, ਨਿਹੰਗ ਸਿੰਘ "ਬੁੱਢਾ ਦਲ" ਵਿਚੋਂ) ਇਸੇ ਅਨੁਸਾਰ ਹੀ ਗੁਰੂ ਜੀ ਨੇ ਇਕ ਹੁਕਮਨਾਮੇ ਵਿਚ ਲਿਖਿਆ ਜੋ ਪੁਜਾਰੀਆਂ ਵਲ ਭੇਜਿਆ ਸੀ "ਅਸੀਂ ਤਾਂ ਬਾਣੀ ਗ੍ਰੰਥ ਸਾਹਿਬਾਂ ਦੀ ਪੜ੍ਹਨੀ ਹੈ ਦੋਹਾਂ ਦੀ, ਅਰੁ ਮੰਤ੍ਰ ਸੋ ਪੜ੍ਹਨਾ ਹੈ ਜੋ ਦਸਾਂ ਗੁਰਾਂ ਵਿਚ ਪ੍ਰਮਾਨ ਹੋਵੇ, ਨਿਹੰਗਾਂ, ਨਾਗਿਆਂ ਮੇ ਬੀ ਸਿਖਾਂ ਸਾਧਾਂ ਮੇਂ ਬੀ ਪ੍ਰਮਾਨ ਹੋਵੇ॥" ਏਸੇ ਹੁਕਮਨਾਮੇ ਵਿਚ ਹੋਰ ਲਿਖਦੇ ਹਨ "ਅਰ ਜੋ ਬਾਣਾ ਬੀ ਸਿਖੀ ਦਾ ਹੋਵੇ ਅਰੁ ਬਾਣੀ ਭੀ ਦੁਹਾ ਗ੍ਰੰਥ ਸਾਹਿਬਾ ਦੀ ਬਿਨਾਂ ਹੋਰ ਨਾ ਪੜ੍ਹੇ।"

ਗ੍ਰੰਥ ਸਾਹਿਬ ਦੀ ਬਾਣੀ ਬਾਰੇ ਹੋਰ ਇੰਞ ਲਿਖਿਆ "ਜੋ ਤੈ ਗੁਰੂ ਰੂਪ ਧਾਰ ਕੇ ਹੁਕਮ ਦਿੱਤਾ ਹੈ ਗ੍ਰੰਥ ਸਾਹਿਬ ਮੇਂ ਉਹ ਹੁਕਮ ਤੂੰ ਮੈਨੂੰ ਸਦਾ ਈ ਮਨਾਈਂ।"

ਗੁਰਬਾਣੀ ਵਿਚ ਤੁਕ ਹੈ, "ਜੋ ਗੁਰ ਕਹੈ ਸੋਈ ਭਲ ਮਾਨਹੁ" ਇਸ ਪ੍ਰਥਾਏ ਇਕ ਹੁਕਮਨਾਮੇ ਰਾਹੀਂ ਲਿਖਿਆ "ਸਿਖੀ ਤਾਂ ਭਾਈ ਗੁਰ ਸ਼ਬਦ ਮੰਨਣ ਦੀ ਹੈ। ਬਿਨਾਂ ਗੁਰਸ਼ਬਦ ਮੰਨੇ ਸਿਖ ਨਹੀਂ ਬਣਦਾ ਭਾਵੇਂ ਕਿਤਨੇ ਬਾਣੇ ਬਣਾਵੇ ਪਰ ਗੁਰੂ ਸ਼ਬਦ ਮੰਨੇ ਬਿਨਾਂ ਕੁਛ ਵੀ ਹੱਥ ਨਹੀਂ ਆਉਂਦਾ।" ਇਕ ਥਾਂ ਇਹ ਵੀ ਲਿਖ ਭੇਜਿਆ "ਸਿੱਖੀ ਤਾਂ ਭਜਨ ਬਾਣੀ ਦੀ ਹੈ ਕੱਛ, ਮਾਲਾ ਇਕ ਸੰਨ੍ਹ (ਸਨਦ) ਹੈ ਗੁਰੂ ਜੀ ਦਾ।"

ਗੁਰਬਾਣੀ ਦੀ ਤੁਕ ਹੈ, "ਖਿਮਾਂ ਗਹੀ ਸੱਚ ਸੰਚਿਓ ਖਾਇਆ ਅੰਮ੍ਰਿਤ ਨਾਮ॥" ਭਾਵ ਪੰਜਵੇਂ ਪਾਤਸ਼ਾਹ ਕਹਿੰਦੇ ਹਨ ਜਦ ਤੋਂ ਮੈਂ ਖਿਮਾ ਧਾਰਨ ਕੀਤੀ ਹੈ ਤਦੋਂ ਤੋਂ ਸੱਚ ਇਕੱਠਾ ਕੀਤਾ ਹੈ ਅਤੇ ਨਾਮ ਦਾ ਹੀ ਭੋਜਨ ਖਾਧਾ ਹੈ ਇਸ

ਅਨੁਸਾਰ ਦੀਨਾ ਨਾਥ ਜੀ ਲਿਖਦੇ ਹਨ, "ਸਾਰੀ ਸੰਗਤ ਨੇ ਸਾਂਤਗੀ ਏਹੁ ਜੇਹੀ ਫੜਨੀ ਕੋਈ ਕਿਸੇ ਤਰ੍ਹਾਂ ਦੀ ਨਿੰਦਿਆ ਕਰੇ ਉਸ ਵੱਲ ਧਿਆਨ ਨਹੀਂ ਕਰਨਾ, ਚਾਹੇ ਕੋਈ ਕਿਸੇ ਨੂੰ ਮਾਰੇ ਤਾ ਬੀ ਸਬਰ ਕਰ ਜਾਣਾ। ਪ੍ਰਮੇਸ਼ਰ ਖਿਮਾ ਧੀਰਜ ਵਾਲਿਆਂ ਦੇ ਸਦਾ ਅੰਗ ਸੰਗ ਹੈ ਜੀ। ਸ਼ਾਂਤਗੀ ਰੱਖਣ ਦੀ ਗੱਲ ਕਰਦਿਆਂ ਕਿਹਾ "ਆਪਨੀ ਬਲੋਂ ਜਰਾ ਸੀਰੀ ਨਾਮ ਨਰਮਾਈ ਰੱਖਣੀ ਥੋੜੇ ਕੱਖ ਪੱਠੇ ਵਲੋਂ ਗਲ ਨਹੀਂ ਪੈ ਜਾਣਾ ਜੇ ਆਪ ਨਰਮਾਈ ਰਖੋਗੇ ਤਾਂ ਸੀਰੀ ਕੰਮ ਬੀ ਅੱਛਾ ਕਰਨਗੇ।"

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਦਿ ਗ੍ਰੰਥ ਦੀ ਇਕ ਤੁਕ ਹੈ, "ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।" ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੀ ਕਲਮ ਨਾਲ ਲਿਖਦੇ ਹਨ, "ਪਰ ਧਨ ਪਾਹਨ ਤੁਲ ਤ੍ਰਿਆ ਪਰ ਮਾਤ ਹਮਾਰੈ।" ਭਾਵ ਮੈਨੂੰ ਪਰਾਇਆ ਧਨ ਪੱਥਰ ਬਰਾਬਰ ਹੈ ਅਤੇ ਪਰਾਈ ਇਸਤਰੀ ਮਾਤਾ ਬਰਾਬਰ ਹੈ। ਇਸ ਪਰਥਾਏ ਚੀਨੀ ਵਾਲੇ ਪਾਤਸ਼ਾਹ ਨੇ ਲਿਖਿਆ, "ਕਿਸੇ ਦਾ ਧਨ ਪਦਾਰਥ ਨਹੀਂ ਲੈਣਾ ਕਿਸੇ ਦਾ ਧੱਕਾ ਕਰਕੇ, ਨਾ ਚੋਰੀ ਕਰਕੇ, ਨਾ ਠੱਗੀ ਕਰਕੇ, ਕੱਖ ਆਦਿਕ ਬੀ ਨਹੀਂ ਲੈਣਾ। ਹੋਰ ਬਿਗਾਨੀ ਅੰਸ ਕਿਸੇ ਤਰ੍ਹਾਂ ਬੀ ਨਾ ਲੈਣੀ ਜੇ ਡਿਗੀ ਪਈ ਬੀ ਲੱਭੇ ਤਾਂ ਜਿਸ ਦੀ ਹੋਵੇ ਉਸ ਕੋ ਦੇ ਦੇਣੀ।"

ਗੁਰਬਾਣੀ ਦੀ ਇਕ ਹੋਰ ਤੁੱਕ ਹੈ, "ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖ ਹੋਇ।" ਏਸੇ ਪਰਥਾਏ ਇਕ ਰਹਿਤਨਾਮੇ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ, "ਸਿੱਖ ਹੋਇ ਕਰਜਾ ਨਹਿ ਲੇਵੈ॥ ਜਉ ਲੇਵੈ ਤਉ ਪੂਰਾ ਦੇਵੈ"॥ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ ਵਿਚ ਇਕ ਬਚਨ ਆਉਂਦਾ ਹੈ, 'ਜਿਸ ਦਾ ਵਿਹਾਰ ਸ਼ੁੱਧ ਹੈ ਉਸ ਦੇ ਪ੍ਰਮਾਰਥ ਵਿਚ ਕੋਈ ਰੁਕਾਵਟ ਨਹੀਂ।' ਇਸੇ ਆਸ਼ੇ ਅਨੁਸਾਰ ਦੀਨਾ ਨਾਥ ਜੀ ਨੇ ਲਿਖਿਆ, "ਕਰਜਾ ਲੈ ਕੇ ਨਾ ਦੇਣਾ ਚੋਰੀ ਧਾੜੇ ਤੇ ਬੀ ਬੜਾ ਪਾਪ ਹੈ। ਬਗਾਨੀ ਅੰਸ ਦਾ ਤਿਆਗ ਕਰਨਾ, ਚਾਹੇ ਸਿਖ ਹੋਵੇ, ਭਾਵੇਂ ਬਾਮ੍ਹਣ, ਖਤਰੀ, ਭਾਵੇਂ ਮੁਸਲਮਾਨ ਹੋਵੇ ਉਸ ਦਾ ਪੱਖ ਨਾ ਗੁਰੂ ਕਰੇ ਨਾ ਪੀਰ ਕਰੇਗਾ, ਪ੍ਰਤੀਤ ਜਾਨਣੀ ਭਾਵੇਂ ਨਿਮਾਜ਼ ਪੜੇ, ਕੁਛ ਬੀ ਥਾਇ ਨਾ ਪਊਗਾ ਨਾਏ ਨਾਇ ਬਾਣੀ ਬੀ ਭਾਮੇਂ ਪੜੇ ਸਭ ਨਿਫਲ।" ਇਕ ਹੋਰ ਹੁਕਨਨਾਮੇ ਰਾਹੀਂ ਫੁਰਮਾਨ ਕੀਤਾ, "ਸਭ ਸੰਗਤ ਨੂੰ ਸੁਣਾਏ ਦੇਵੀਂ ਜੋ ਕੋਈ ਬੀ ਚੀਜ਼ ਨਾ ਲਵੇ ਕਿਸੇ ਦੀ।"

ਭਾਈ ਗੁਰਦਾਸ ਜੀ ਨੇ ਆਪਣੀ ਕਿਰਤ ਵਾਰਾਂ ਦੀ ਇਕ ਪਉੜੀ ਦੀ ਇਕ ਤੁਕ ਲਿਖੀ ਹੈ, "ਦੇਖ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।" ਚੀਨੀ ਵਾਲੇ ਪਾਤਸ਼ਾਹ ਜੀ ਲਿਖਦੇ ਹਨ, "ਹੋਰ ਪਰਾਈ ਧੀ ਭੈਣ ਆਪਨੀ ਜਾਣਨੀ।" ਇਕ ਥਾਂ ਇਹ ਵੀ ਸਿਖਿਆ ਦਿੱਤੀ, "ਰੰਨ ਮੁੰਡੇ ਤੇ ਬੱਚ ਕੇ ਰਹਿਣਾ ਅੱਛੀ ਤਰ੍ਹਾਂ ਸੇ। ਰੰਨ ਮੁੰਡੇ ਨੇ ਬੁਰਾ ਹਾਲ ਕਰ ਦਿੱਤਾ ਅੰਬਰਸਰ ਜੀ ਮੇ ਲੋਕਾਂ ਦਾ।" ਇਕ ਥਾਂ ਇਹ ਵੀ ਲਿਖਿਆ, "ਤੈਂ ਇਹ ਬਾਤ ਅੱਛੀ ਨਾ ਕੀਤੀ ਜੋ ਰੰਡੀ ਦਾ ਸੰਗ ਕੀਤਾ ਤੂੰ ਘਰ ਰਹਿੰਦਾ ਤੈਨੂੰ ਕੀ ਘਾਟਾ ਸੀ। ਰੰਡੀ ਦੇ ਸੰਗ ਤੇ ਸਰੀਰ ਨੂੰ ਦੁਖ ਲਗ ਜਾਂਦਾ ਹੈ। ਦੂਜਾ ਪੈਸਾ ਬਰਬਾਦ ਜਾਂਦਾ ਹੈ, ਤੀਸਰਾ ਧਰਮ ਜਾਂਦਾ ਹੈ, ਚੌਥਾ ਲੋਕਾਂ ਮੇਂ ਭੰਡੀ ਹੁੰਦੀ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਜਾਤੀ ਨੂੰ ਸਮਾਜ ਵਿਚ ਸਤਿਕਾਰ ਦਿਵਾਉਣ ਦਾ ਜੋ ਉਪਰਾਲਾ ਕੀਤਾ ਤੇ ਗੁਰੂ ਨਾਨਕ ਦੇਵ ਜੀ ਦੀ ਉਸ ਤੁਕ ਨੂੰ ਸਕਾਰਥ ਕੀਤਾ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਨੂੰ ਵੀ ਪੂਰਾ ਕੀਤਾ ਜੋ ਉਹਨਾਂ ਇਕ ਰਹਿਤਨਾਮੇ ਰਾਹੀਂ ਫੁਰਮਾਇਆ ਸੀ, "ਧੀ ਭੈਣ ਕਾ ਪੈਸਾ ਖਾਇ॥ ਗੋਬਿੰਦ ਸਿੰਘ ਧੱਕੇ ਯਮ ਖਾਇ।" ਇਸੇ ਪਰਥਾਇ ਨਾਮਧਾਰੀ ਕਵੀ ਬਾਬਾ ਕਾਲਾ ਸਿੰਘ ਜੀ ਲਿਖਦੇ ਹਨ "ਵਹਿੜਾ ਖੱਸੀ ਜੇ ਕਰੇ ਡਿਉੜੀ ਜਿਨਸ ਬਿਆਜ, ਪੈਸਾ ਲੜਕੀ ਕਾ ਲਵੇ ਸਜਾ ਦੇਤ ਮਹਾਰਾਜ॥" ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ ਵਿਚ ਰਹਿੰਦਿਆਂ ਇਨ੍ਹਾਂ ਗੁਨਾਹਾਂ ਦੀਆਂ ਸਜ਼ਾਵਾਂ ਵੀ ਦਿੱਤੀਆਂ। ਦੀਨਾ ਨਾਥ ਜੀ ਨੇ ਰਹਿਤਨਾਮੇ ਵਿਚ ਲਿਖਿਆ, "ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ, ਬਟਾ ਨਹੀਂ ਕਰਨਾਂ। ਸਾਰੇ ਬਹੀਰ ਨੂੰ ਏਹੋ ਹੁਕਮ ਸੁਣਾਇ ਦੇਣਾ॥" ਸ੍ਰੀ ਆਦਿ ਗ੍ਰੰਥ ਦੀ ਇਕ ਹੋਰ ਤੁਕ ਹੈ "ਬ੍ਰਹਮਣ ਕੈਲ਼ੀ ਘਾਤ ਕੰਞਕਾ ਅਣ ਚਾਰੀ ਕਾ ਧਾਨ।" ਅਨੁਸਾਰ ਲੜਕੀ ਦਾ ਮਾਰਨਾ ਬੜਾ ਪਾਪ ਹੈ। ਇਸੇ ਆਸ਼ੇ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ, "ਜੋ ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬਟਾ ਕਰੇ। ਜੋ ਏਹੋ ਬਾਤ ਨਾ ਮੰਨੇ ਓਸ ਨੂੰ ਸੰਗਤ ਮੇ ਨਾ ਬੜਨ ਦੇਣਾ, ਜੇ ਨਾ ਮੰਨੇ ਤਾ ਆਖਣਾ ਫੇਰ ਨਾ ਆਈਂ, ਨਾ ਹਟੇ, ਜੁਤੀਆਂ ਮਾਰ ਕੇ ਕੱਢ ਦੇਣਾ ਕੁਛ ਕਰਦਾ ਫਿਰੇ, ਹੋਰ ਆਗੇ ਜੋ ਲੜਕੀ ਮਾਰ ਦੇਣੇ ਕਾ ਅਰ ਲੜਕੀ ਬੇਚਣੇ ਕਾ, ਬਟਾ ਕਰਨੇ ਕਾ, ਬੜਾ ਪਾਪ ਹੈ। ਜੋ ਮਾਰਨੇ ਦਾ ਏਹੋ ਪਾਪ ਹੈ ਜੋ ਲੜਕੀਆਂ ਮੇਂ ਬਹੁਤ ਹੀ ਗੁਣ ਹੈਨ, ਅਨੇਕ ਤਰ੍ਹਾਂ ਕੇ ਸੁਖ ਦਿੰਦੀਆਂ ਹੈਨ ਇਸਤਰੀਆਂ। ਗਿਣੇ ਨਹੀਂ ਜਾਂਦੇ ਮੇਰੇ ਪਾਸ ਤੇ। ਕੁੜੀ ਦੇ ਮਾਰਨੇ ਦਾ ਗਊ ਤੇ ਬੀ ਬੜਾ ਪਾਪ ਹੈ। ਬਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ

ਬਰ ਅੱਛਾ ਨਹੀਂ ਮਿਲਦਾ ਕੇ ਬੁੱਢਾ, ਕੇ ਕਿਸੋਹਣਾ ਲੱਭਦਾ ਹੈ ਦੰਮ ਲੈਣੇ ਤੇ ਨਾਲੇ ਕੁੜੀ ਦੇ ਘਰ ਰਿਜਕ ਨਹੀਂ ਰਹਿੰਦਾ। ਕੁੜੀ ਬਹੁਤ ਦੁਖੀ ਹੁੰਦੀ ਹੈ ਇਹ ਸਾਰੇ ਪਾਪ ਮਾਪਿਆਂ ਕੋ ਲੱਗਦੇ ਹੈ। ਮਾਪਿਆਂ ਦੇ ਬੁਰੇ ਹਾਲ ਹੋਇ ਜਾਂਦੇ ਹੈਂ ਮੈਂ ਆਪਣੀ ਅੱਖੀ ਦੇਖੀ ਹੈ ਏਹੋ ਬਾਤ ਸਤ ਪ੍ਰਤੀਤ ਜਾਨਣੀਂ ਜੋ ਲਿਖੀ ਹੈ।"

ਬਾਲ ਵਿਆਹ ਦੇ ਰੋਕਣ ਦੀ ਗੱਲ ਕਰਦਿਆਂ ਗੁਰੂ ਜੀ ਲਿਖਦੇ ਹਨ, "ਗੁਰੂ ਜੀ ਦਾ ਏਹੋ ਹੁਕਮ ਹੈ ਜੋ ੧੯ ਬਰਸ ਦੀ ਲੜਕੀ ੨੦ ਬਰਸ ਕਾ ਲੜਕਾ ਹੋਵੇ ਤਾਂ ਬਿਆਹੁ ਕਰਨਾ, ਉਰੇ ਨਹੀਂ ਕਰਨਾ।" ਇਸ ਤੋਂ ਵੱਧ ਸ੍ਰੀ ਸਤਿਗੁਰੂ ਜੀ ਨੇ ਹੁਕਮਨਾਮੇ ਲਿਖਦਿਆਂ ਜਿੱਥੇ ਸਿੰਘਾਂ ਨੂੰ ਫਤੇ ਬੁਲਾਉਣੀ ਕਿਹਾ ਉਥੇ ਬੀਬੀਆਂ ਨੂੰ ਰਾਮ ਸਤਿ ਬੁਲਾਈ ਬਾਚਣੀ ਲਿਖਿਆ।

ਗੁਰਬਾਣੀ ਦੀ ਇਕ ਤੁਕ ਹੈ "ਵਿਛੋੜਾ ਸੁਣੇ ਡੁਖ ਵਿਣੁ ਡਿਠੇ ਮਰਿਓਦੁ॥ ਬਾਝੁ ਪਿਆਰੇ ਆਪਨੇ ਬਿਰਹੀਂ ਨਾ ਧੀਰੋਦਿ॥" ਜੇ ਸੰਗਤ ਨੂੰ ਗੁਰੂ ਜੀ ਦੇ ਵਿਛੋੜੇ ਦਾ ਅਸਹਿ ਦੁਖ ਹੋ ਰਿਹਾ ਹੈ ਤਾਂ ਦੀਨਾ ਨਾਥ ਜੀ ਵੀ ਸੰਗਤ ਦੇ ਵਿਛੋੜੇ ਤੋਂ ਕਿੰਨੇ ਦੁਖੀ ਹਨ ਇਸ ਦਾ ਅੰਦਾਜ਼ਾ ਉਹਨਾਂ ਦੀਆਂ ਇਹਨਾਂ ਲਿਖਤਾਂ ਦੁਆਰਾ ਲਾਇਆ ਜਾ ਸਕਦਾ ਹੈ।

"ਹੋਰ ਭਾਈ ਸਾਨੂੰ ਤਾਂ ਤੁਮਾਰੇ ਦਰਸ਼ਨਾ ਦੀ ਲੋੜ ਤੁਮਾਰੇ ਤੇ ਬਹੁਤ ਹੈ ਕਈ ਹਿੰਸਿ। ਕਿਸ ਕਰਕੇ ਥੁਆਨੂੰ ਤਾਂ ਹਮਾਰੇ ਜੈਸੇ ਸਿਖਾਂ ਦੇ ਦਰਸ਼ਨ ਬਹੁਤ ਹੈਨ ਸਾਨੂੰ ਤਾਂ ਨਾਮ ਜਪਣ ਵਾਲਿਆਂ ਦਾ ਦਰਸ਼ਨ ਬਡਾ ਦੁਰਲੰਭ ਹੈ।" ਇਕ ਹੋਰ ਹੁਕਮਨਾਮੇ ਰਾਹੀਂ ਫੁਰਮਾਉਂਦੇ ਹਨ, "ਹੋਰ ਤਾਂ ਖਲਸਾ ਜੀ ਕੋਈ ਦੁੱਖ ਨਹੀਂ ਇਕ ਸੰਗਤ ਦੇ ਬਛੋੜੇ ਦਾ ਹੋਇ ਰਹਿਆ ਹੈ। ਮੈਂ ਇਹ ਬਾਤ ਸਮਝੀ ਜੋ ਸੰਗਤ ਕੋ ਬੀ ਬੜਾ ਭਾਰੀ ਦੁਖ ਹੈ ਬਿਛੋੜੇ ਕਾ।"

ਇਸ ਦੇ ਨਾਲ ਆਪਣੀ ਮਾਤ ਭੂਮੀ ਨੂੰ ਯਾਦ ਕਰਦੇ ਹੋਏ ਲਿਖਦੇ ਹਨ, "ਤੁਸੀਂ ਤਾਂ ਸਾਡੀ ਦੇਹ ਪ੍ਰਾਨ ਹੋ ਸਾਨੂੰ ਤਾਂ ਪੰਜਾਬ ਦਾ ਕੋਈ ਭੰਗੀ ਵੀ ਮਿਲਦਾ ਹੈ ਤਾਂ ਓਸ ਨੂੰ ਬੀ ਬਡੀ ਚਾਹੇ ਨਾਲ ਮਿਲਦੇ ਹਾਂ ਸਾਨੂੰ ਤਾਂ ਪੰਜਾਬ ਦੇ ਮਨੁੱਖ ਦਾ ਦੀਦਾਰ ਹੋਣਾ ਹੀ ਬਡਾ ਦੁਲੰਭ ਹੈ।" ਇਕ ਹੋਰ ਦੁਖ ਦਾ ਜ਼ਿਕਰ ਕਰਦੇ ਲਿਖਦੇ ਹਨ "ਜਦ ਸਿੰਘ ਏਨੀ ਦੂਰ, ਏਨਾਂ ਖਰਚ ਕਰਕੇ ਆਉਂਦੇ ਹੈਨ ਅਰ ਏਥੇ ਸਾਡੇ ਪਾਸ ਢੁਕਣੇਂ ਨਹੀਂ ਮਿਲਦੇ ਤਾਂ ਜਿਹੜਾ ਮੇਰੇ ਸਰੀਰ ਨੂੰ ਦੁਖ ਹੁੰਦਾ ਹੈ, ਇਨ੍ਹਾਂ ਦੇ ਸਰੀਰ ਨੂੰ ਦੇਖ ਕੇ, ਸੋ ਮੈਂ ਆਖ ਨਹੀਂ ਸਕਦਾ। ਸੰਗਤ ਦਾ ਦਰਸ਼ਨ ਕਰਕੇ ਤ੍ਰਿਪਤ ਨਹੀਂ ਹੁੰਦੀ ਚਿਤ ਕੋ। ਦਰਸ਼ਨ ਹੁੰਦਾ ਹੈ ਤਾਂ ਚਮਤਕਾਰੇ ਮਾਤ੍ਰ ਹੁੰਦਾ ਹੈ।" ਇਨ੍ਹਾਂ ਸ਼ਬਦਾਂ ਤੋਂ ਅਨੁਮਾਨ ਲਗਾਇਆ ਜਾ ਸਕਦਾ ਕਿ ਗੁਰੂ ਜੀ ਨੂੰ ਸੰਗਤ ਦੇ ਦਰਸ਼ਨ ਦੀ ਕਿੰਨੀ ਖਿੱਚ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਦੀਆਂ ਪੰਜ ਕੁਰਹਿਤਾਂ ਜੋ ਸਿੱਖ ਨੂੰ ਵਿਵਰਜਿਤ ਕਹੀਆਂ ਹਨ ਬਾਰੇ ਲਿਖਦੇ ਹਨ "ਹਰਫ ਹਾਇ ਕਾਤ ਅਸਤ ਈਂ ਪੰਜ ਕਾਫ॥ ਬਿ ਦਾਨੰਦ ਬਾਵਰ ਨ ਗੋਯਮ ਖਿਲਾਫ॥ ਹੁੱਕਾ ਹਜਾਮਤ ਹਲਾਲੋ ਹਰਾਮ॥ ਬਾਚੀਸ਼ੇ ਹਿਨਾ ਕਰਦਰੂ ਸਯਾਹ ਸ਼ਾਮ॥" ਭਾਵ ਇਨ੍ਹਾਂ ਪੰਜ ਕੁਰਹਿਤਾਂ ਵਿਚ ਕਲਗੀਧਰ ਪਾਤਸ਼ਾਹ ਨੇ ਮਾਸ ਨਾ ਖਾਣ ਦੀ ਹਿਦਾਇਤ ਕੀਤੀ ਹੈ। ਇਸ ਬਾਰੇ ਚੀਨੀ ਵਾਲੇ ਪਾਤਸ਼ਾਹ ਨੇ ਆਪਣੇ ਹੁਕਮਨਾਮੇ ਵਿਚ ਲਿਖਿਆ "ਅੱਗੇ ਮਾਸ ਖਾਣ ਦੀ ਬਾਤ ਗੁਰੂ ਨਾਨਕ ਨੇ ਮੱਕੇ ਦੀ ਗੋਸਟ ਬਿਚ ਲਿਖੀ ਹੈ ਜੋ, ਮਾਸ ਸੋ ਖਾਇ, ਜਿਸ ਜੀਅ ਕੋ ਖਾਏ, ਓਸ ਕੋ ਜਿਉਂਦਾ ਕਰ ਸਕੇ। ਹੋਰ ਬੀ ਲਿਖੀ ਹੈ ਆਗ ਦੋਹਾਂ ਘਰ ਲਾਗੀ। ਜੀਉ ਬਧ ਕਰਨ ਵਾਲਿਆਂ ਹਿੰਦੂ ਤੇ ਨਾਲੇ ਤੁਰਕਾਂ ਕੇ। ਜੇ ਘਰ ਨੂੰ ਅੱਗ ਲੱਗ ਗਈ ਤਾਂ ਰਿਹਾ ਕੀ ਪਿੱਛੇ? ਸ਼ਰਾਬ ਨੂੰ ਮਨੇ ਕੀਤਾ ਹੈ ਗ੍ਰੰਥ ਜੀ ਮੈਂ।" ਤੀਸਰੇ ਪਾਤਸ਼ਾਹ ੫੫੪ ਅੰਗ ਤੇ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਫੁਰਮਾਉਂਦੇ ਹਨ, "ਮਾਣਸੁ ਭਰਿਆ ਆਣਿਆਂ ਮਾਣਸੁ ਭਰਿਆ ਆਇ॥ ਜਿਤੁ ਪੀਤੈ ਮਤਿ ਦੂਰ ਹੋਇ ਬਰਲੁ ਪਵੈ ਵਿਚ ਆਇ॥ ਜਿਤੁ ਪੀਤੈ ਖਸਮ ਵਿਸਰੈ ਦਰਗਹ ਮਿਲੈ ਸਜਾਇ॥ ਝੂਠਾ ਮਦੁ ਮੂਲ ਨ ਪੀਚਈ ਜੇ ਕਾ ਪਾਰ ਵਸਾਇ॥" ਸ੍ਰੀ ਕਲਗੀਧਰ ਪਾਤਸ਼ਾਹ ਇਕ ਰਹਿਤਨਾਮੇ ਰਾਹੀਂ ਪੰਜਾਂ ਐਬਾਂ ਵਿਚੋਂ ਸ਼ਰਾਬ ਨੂੰ ਪੰਜਵਾਂ ਐਬ ਦਸਦੇ ਹੋਏ ਫੁਰਮਾਉਂਦੇ ਹਨ, "ਪਰ ਨਾਰੀ, ਜੂਆ, ਅਸੱਤ, ਚੋਰੀ, ਮਦਰਾ, ਜਾਨ॥ ਪਾਂਚ ਐਬ ਯੇ ਜਗਤ ਮੈ ਤਜੈ ਸੁ ਸਿੰਘ ਸੁਜਾਨ।" ਕਲਗੀਧਰ ਪਾਤਸ਼ਾਹ ਨੇ ਸ਼ਰਾਬ ਨੂੰ ਆਪਣੀ ਕ੍ਰਿਤ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਤਾਂ ਪਾਪਾਂ ਦਾ ਮੂਲ ਲਿਖਿਆ ਹੈ। "ਏਕ ਮਦੀ ਦੂਜੇ ਤਰੁਨ ਤੀਜੈ ਅਤਿ ਧਨ-ਧਾਮ॥ ਪਾਪ ਕਰੇ ਬਿਨ ਕਿਉਂ ਬਚੇ ਬਚੇ ਬਚਾਵੈ ਰਾਮ॥" ਇਸ ਪਰਥਾਇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ, "ਸੋ ਏ ਦੋਨੋਂ ਨਹੀ ਮਾਸ ਛਰਾਵ ਵਰਤਨੇਂ। ਏ ਤੇ ਮਲੇਛਾਂ ਦਾ ਖਾਣਾ ਹੈ ਜੋ ਖਾਊ ਓਸ ਦੀ ਮਤ ਮਲੇਛੀ ਹੋਇ ਜਾਊਗੀ।" ਗਊ ਰਖਿਆ ਦੀ ਗਲ ਕਰਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਥਨ ਅਨੁਸਾਰ "ਯਹੀ ਬੇਨਤੀ ਖਾਸ ਹਮਰੀ ਸੁਣੀਜੈ॥ ਅਸੁਰ ਮਾਰ ਕਰ ਰੱਛ ਗਊਅਨ ਕਰੀਜੈ॥" ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ "ਏਨਾ ਬਿਲਿਆਂ ਨੂੰ ਲੋਕਾਂ ਨੇ ਏਹੋ ਭਰਮ ਪਾਇਆ ਹੈ ਚੰਗਿਆਂ-ਚੰਗਿਆਂ ਨੇ, ਏਹੁ ਕੂਕੇ ਤੁਮਾਰਾ ਰਾਜ ਲੈ ਲੈਣਗੇ ਹਮਾਰੀ ਤਾਂ ਮਨਸਾ, ਕਿਸੇ ਦਾ ਕੱਖ ਖੋਹਣ ਦੀ ਨਹੀਂ ਸੀ। ਇਕ ਗਾਈਂ

ਦਾ ਤਰਸ ਠੀਕ ਆਉਂਦਾ ਹੈ, ਹੁਣ ਭੀ। ਜੋ ਗਾਈਂ ਮੈਂ ਬਹੁਤ ਗੁਣ ਹੈਣ ਔਗੁਣ ਕੋਈ ਨਹੀਂ।"

ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਭਗਤ ਕਬੀਰ ਜੀ ਰਚਿਤ ਸ਼ਬਦ ਦੀ ਇਕ ਤੁਕ ਹੈ, "ਅਵਰ ਮੂਏ ਕਿਆ ਸੋਗ ਕਰੀਜੈ॥ ਤਉ ਕੀਜੈ ਜਉ ਅਪਨ ਜੀਜੈ॥" ਇਸ ਪਰਥਾਇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਿਖਿਆ "ਹੋਰ ਖਾਲਸਾ ਜੀ ਜੇ ਸਰਬੰਧੀ ਸਰੀਰ ਛੋਡ ਜਾਏ ਤਾਂ ਉਸ ਦੇ ਪਿਛੇ ਰੋਣਾਂ-ਪਿੱਟਣਾਂ ਨਹੀਂ ਜੇ ਕਿਛ ਬਣਿ ਆਵੇ ਤਾਂ ਜਥਾ ਸਕਤ ਪੁੰਨ, ਦਾਨ, ਭੋਗ, ਪਾਠ, ਸਿੱਖਾਂ ਨੂੰ ਪ੍ਰਸ਼ਾਦ, ਬਸਤ੍ਰ, ਪੋਸ਼ਾਕ ਜਿਤਨੀ ਬਣਿ ਆਵੇ ਸੋ ਕਰਨਾ। ਰੋਏ ਪਿੱਟੇ ਤੇ ਇਕ ਤਾਂ ਪ੍ਰਮੇਸਰ ਤੇ ਬੇਮੁੱਖੀ ਹੁੰਦੀ ਹੈ ਅਰ ਸਰੀਰ ਨੂੰ ਬੀ ਕਸ਼ਟ ਹੁੰਦਾ ਹੈ ਨਾਲੇ ਹੱਥ ਪੱਲੇ ਬੀ ਕੁਛ ਨਹੀਂ ਪੈਂਦਾ ਸੋ ਐਸਾ ਕੰਮ ਮੂਲੇ ਨਹੀਂ ਕੀਤਾ ਚਾਹੀਏ।"

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ, "ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥" ਕਥਨ ਅਨੁਸਾਰ ਇਕ ਹੁਕਮਨਾਮੇ ਰਾਹੀਂ ਫੁਰਮਾਇਆ "ਸੋ ਭਾਈ ਮੜੀ ਗੋਰ ਦਾ ਜੋ ਹੁਕਮ ਸੀ ਢਾਹੁਣੇ ਦਾ ਸੋ ਤਾਂ ਤੁਸਾਂ ਦੀ ਹੱਥੀ ਵਰਤਿਆ ਹੈ।

ਦੇਸ਼ ਦੇ ਸਿੱਖਾਂ, ਸਾਧਾਂ ਪੁਜਾਰੀਆਂ ਨੇ ਜੋ ਵਿਹਾਰ ਕੀਤਾ ਉਸ ਬਾਰੇ ਲਿਖਦੇ ਹਨ, "ਦੇਸ਼ ਮੈਂ ਸਾਰੇ ਸਿੱਖਾਂ ਨੇ ਸਾਧਾਂ ਨੇ ਵੈਰ ਪੁਜ ਕੇ ਕੀਤਾ ਵੇਕਾਰਨ। ਅਕਾਲ ਬੁੰਗੇ ਵਾਲਿਆਂ ਨੇ ਵੇਕਾਰਨ ਸਾਰੇ ਦੇਸ਼ ਮੈਂ ਕਲਾਮ ਲਿਖ ਕੇ ਫੇਰ ਦਿੱਤੀ ਅਵਚਲਾ ਨਗਰ ਸਾਹਿਬ ਤਾਈਂ।" ਇਕ ਥਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਲਿਖਦੇ ਹਨ ਗੁਰੂ ਸਾਹਿਬ ਦਾ ਹੁਕਮ ਸੀ ਇਕ ਸੰਤ ਖਾਲਸੇ ਤੇ ਬਿਨਾਂ ਹੋਰ ਮਲੇਛ ਪੰਥ ਮੈਂ ਮਿਲ ਜਾਵੇਂਗੇ ਸੋ ਸਭਨਾਂ ਦਾ ਇਕ ਸੁਭਾਉ ਹੋਇ ਗਿਆ ਬਿਲਿਆਂ ਜੇਹਾ ਹੀ। ਅੱਗੇ ਮਲੇਛ ਪੰਥ ਦੇ ਨਾਸ਼ ਦਾ ਹੁਕਮ ਹੈ ਸੋ ਸਮਾਂ ਤੇ ਆਇ ਪਹੁੰਚਿਆ ਹੈ ਨੇੜੇ ਹੀ, ਅੱਗੇ ਭਾਈ ਗੁਰੂ ਬਿਅੰਤ ਹੈ। ਦੀਨਾ ਨਾਥ ਜੀ ਨੇ ਜੂਠਾ ਨਾ ਖਾਣ ਬਾਰੇ ਹੁਕਮ ਕੀਤਾ, "ਏਹ ਭੀ ਸਭ ਕੋ ਸੁਣਾਇ ਦੇਈਂ ਜੂਠਾ ਨਾ ਕੋ ਕਿਸੇ ਨੂੰ ਦੇਵੇ, ਨਾ ਕੋਈ ਜੂਠਾ ਲੇਵੇ। ਏਹ ਕਾਸ ਦਾ ਸੀਤ ਪ੍ਰਸਾਦ ਹੈ? ਜੀਅ ਦਾ ਜੂਠਾ ਖਾਧੇ ਤੇ ਕੀਧੇ ਕਬਾੜ ਖੁਲ ਗਏ ਹੈਨ ਕੌਡੇ ਮਾਂਗੂ। ਜੂਠਾਂ ਖਾਣਾ ਭਜਨ ਬਾਲਿਆਂ ਦਾ ਕੰਮ ਨਹੀਂ ਤੁਸੀਂ ਨਹੀਂ ਸੁਣੀ, ਸੀਤ ਪ੍ਰਸਾਦ ਤਾਂ ਬਚਨ ਮੰਨਣਾ ਹੈ। ਗੁਰੂ ਜੀ ਨੇ ਤਾਂ ਏਹੁ ਸੀਤ ਪ੍ਰਸਾਦ ਕਹਾ ਹੈ ਅੱਜ ਦੇ ਸਮੇਂ। ਮੈਂ ਤਾਂ ਜੂਠਾ ਟੁੱਕ ਖਾ ਕੇ ਕੋਈ ਨਹੀਂ ਡਿੱਠਾ ਬਬਾਨਾਂ ਉਤੇ ਚੜਾ ਜਾਂਦਾ। ਬਚਨ ਮੰਨ ਕੇ ਤਾਂ ਅਨੇਕ ਉਧਰੇ ਹੈਂ। ਭਾਈ ਜੂਠੇ ਟੁੱਕਾਂ ਮੈਂ ਕੁਛ ਨਹੀਂ ਫਾਇਦਾ।"

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਇਕ ਤੁਕ ਹੈ "ਜੋ ਹਰਿ ਜਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥" ਸ੍ਰੀ ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਕਿੰਨੀ ਵਡਿਆਈ ਦਿੱਤੀ ਹੈ ਅਤੇ ਆਪ ਕਿੰਨੀ ਨਿਰਮਾਣਤਾ ਦਰਸਾਉਂਦੇ ਹੋਏ ਲਿਖਦੇ ਹਨ, "ਹੋਰ ਭਾਈ ਤੁਸਾਂ ਦਾ ਧੰਨ ਜਨਮ ਹੈ ਏਨੀ ਦੂਰ ਸਮੁੰਦਰੋਂ ਪਾਰ ਆ ਕੇ ਦਰਸ਼ਨ ਦਿੱਤਾ ਏਨਾ ਤਸੀਹਾ ਸਹਿਆ। ਤੁਸੀਂ ਤਾਂ ਭਾਈ ਸਿੱਖੀ ਬਾਲਾ ਕੰਮ ਪੂਰਾ ਕੀਤਾ ਮੇਰੇ ਮੈਂ ਤਾਂ ਗੁਰਿਆਈ ਦਾ ਕੰਮ ਬਾਲ ਸਮਾਨ ਬੀ ਨਹੀਂ। ਹੋਰ ਭਾਈ ਤੁਸੀਂ ਤਾਂ ਸਾਡੇ ਦੇਹ ਪ੍ਰਾਣ ਹੋ।"

ਹੁਣ ਮੈਂ ਬੇਨਤੀ ਕਰਾਂ ਹੁਕਮਨਾਮਿਆਂ ਬਾਰੇ ਜੋ ਮੈਂ ਅਰਜ਼ਾਂ ਕੀਤੀਆਂ ਹਨ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦੀ ਬਾਣੀ ਦੇ ਅਨੁਕੂਲ ਹੀ ਸ੍ਰੀ ਸਤਿਗੁਰੂ ਜੀ ਨੇ ਹੁਕਮਾਨੇ ਲਿਖੇ ਅਤੇ ਇਸ ਤਰ੍ਹਾਂ ਪਿਛਲੇ ਗੁਰੂ ਸਾਹਿਬਾਨ ਜੀ ਦੀ ਸਿੱਖੀ ਪ੍ਰੰਪਰਾ ਨੂੰ ਕਾਇਮ ਰੱਖਿਆ। ਪ੍ਰਸੰਗ ਵਧਣ ਤੋਂ ਪ੍ਰਹੇਜ ਕਰਦਿਆਂ, ਹੁਕਮਨਾਮਿਆਂ ਬਾਰੇ ਸੰਖੇਪ ਬੇਨਤੀਆਂ ਕਰਦਿਆਂ ਆਪਣੀ ਗੱਲ ਏਥੇ ਹੀ ਮੁਕਾਉਂਦਾ ਹਾਂ। ਮੈਂ ਫੇਰ ਸਤਿਗੁਰੂ ਜੀ ਦਾ ਕੋਟਾਨਿ-ਕੋਟਿ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਸ ਕੰਮ ਨੂੰ ਆਪਣੀ ਬਖਸ਼ਿਸ਼ ਦੁਆਰਾ ਨੇਪਰੇ ਚਾੜ੍ਹਿਆ ਹੈ। ਇਸ ਦੇ ਨਾਲ ਹੀ ਮੈਂ ਸੰਤ ਕ੍ਰਿਪਾਲ ਸਿੰਘ ਜੀ "ਚਾਨਾ" ਯੂ.ਕੇ. ਵਾਲਿਆਂ ਦਾ ਬਹੁਤ ਧੰਨਵਾਦੀ ਹਾਂ ਜਿਨ੍ਹਾਂ ਨੇ ਬੜੇ ਸੁਚੱਜੇ ਢੰਗ ਨਾਲ ਰੀਕਾਰਡਿੰਗ ਕਰਕੇ ਸਾਧ ਸੰਗਤ ਤੱਕ ਪਹੁੰਚਾਉਣ ਦਾ ਉੱਦਮ ਕੀਤਾ ਹੈ ਇਸ ਦੇ ਨਾਲ ਹੀ ਇਨ੍ਹਾਂ ਦੇ ਛੋਟੇ ਭਾਈ ਸੁਰਜੀਤ ਸਿੰਘ "ਚਾਨਾ" ਜੀ ਦਾ ਯੋਗਦਾਨ ਵੀ ਸ਼ਲਾਘਾਯੋਗ ਹੈ। ਮੈਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ ਸਤਿਗੁਰੂ ਜੀ ਏਸ ਪਰਿਵਾਰ ਦੀ ਸੇਵਾ ਪ੍ਰਵਾਨ ਕਰਨ ਤੇ ਖੁਸ਼ੀਆਂ ਬਖਸ਼ਣ। ਮੈਂ ਸਮਝਦਾ ਹਾਂ ਕਿ ਮੇਰੇ ਨਾਲੋਂ ਸੰਤ ਕ੍ਰਿਪਾਲ ਸਿੰਘ ਜੀ ਦਾ ਉੱਦਮ ਬਹੁਤਾ ਸਲਾਹੁਣਯੋਗ ਹੈ।

ਮੈਂ ਸੰਤ ਤਰਨਜੀਤ ਸਿੰਘ ਬੰਬਈ ਵਾਲਿਆਂ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਦੇ ਉੱਦਮ ਨਾਲ ਇਸ ਰੀਕਾਰਡਿੰਗ ਦੀਆਂ ਸੀਡੀਆਂ ਸਾਧ ਸੰਗਤ ਤੱਕ ਪਹੁੰਚ ਰਹੀਆਂ ਹਨ। ਸਤਿਗੁਰੂ ਜੀ ਇਨ੍ਹਾਂ ਦੀ ਸੇਵਾ ਵੀ ਪ੍ਰਵਾਨ ਕਰਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨਿ-ਕੋਟਿ ਧੰਨਵਾਦ ਕਰਦਾ ਹੋਇਆ।

*(ਮਾਸਟਰ) ਦਰਸ਼ਨ ਸਿੰਘ*
*ਸ੍ਰੀ ਭੈਣੀ ਸਾਹਿਬ*

# ਬਾਬਾ ਜੀ ਮੁਆਫ ਕਰਿਓ

—ਲਾਲ ਸਿੰਘ ਕਲਸੀ ਫਰੀਦਕੋਟ

ਬਹੁਤ ਦਿਨਾਂ ਤੋਂ ਮੇਰੇ ਦਿਮਾਗ ਅੰਦਰ ਇਹ ਕਸ਼ਮਕਸ਼ ਚੱਲ ਰਹੀ ਸੀ ਕਿ ਬਹੁਤ ਸਦੀਆਂ ਤੋਂ ਤੇਰੇ ਜਨਮ ਬਾਰੇ, ਜਨਮ ਦਿਵਸ ਬਾਰੇ, ਤੇਰੇ ਮਾਤਾ ਪਿਤਾ ਬਾਰੇ, ਤੇਰੀ ਜੀਵਨ ਸਾਥਣ ਬਾਰੇ, ਤੇਰੇ ਬੱਚਿਆਂ ਬਾਰੇ, ਤੇਰੇ ਨਾਂ ਅਤੇ ਤੇਰੇ ਬੱਚਿਆਂ ਵਲੋਂ ਕੀਤੇ ਗਏ ਜਾਤੀ ਅਤੇ ਜੰਤਾ ਲਈ ਕਾਰਨਾਮਿਆਂ ਬਾਰੇ, ਉਹ ਕਾਰਨਾਮੇ ਬੇਸ਼ਕ ਸਰਬ-ਸ੍ਰਿਸ਼ਟੀ ਦਾ ਉਧਾਰ ਸਰੋਤ ਬਣੇ ਜਾਂ ਸ੍ਰਿਸ਼ਟੀ ਦੀ ਉਸਾਰੀ ਦਾ ਥੰਮ ਬਣੇ, ਆਧਾਰ ਬਣੇ ਅਤੇ ਉਸਦੇ ਅਕਾਰ ਉਤੇ ਹੀ ਸਰਬ ਸ੍ਰਿਸ਼ਟੀ ਪ੍ਰਫੁਲਤ ਹੋਈ। ਸਾਇੰਸ, ਵਿਗਿਆਨ, ਖੋਜ ਦੇ ਖੇਤਰ ਵਿਚ ਦੁਨੀਆ ਅੱਗੇ ਵਧੀ, ਪੁਲਾੜ ਖੇਤਰ ਨੂੰ ਟੋਹਿਆ ਗਿਆ। ਪਤਾਲ ਖੇਤਰ ਨੂੰ ਪੜਤਾਲਿਆ ਗਿਆ, ਵਾਤਾਵਰਣ ਖੇਤਰ ਦਾ ਵਿਕਾਸ, ਬਨਸਪਤੀ ਦਾ ਵਿਕਾਸ ਅਰਥਾਤ ਧਰਤ ਤੋਂ ਪਤਾਲ ਤੱਕ ਅਤੇ ਪਤਾਲ ਤੇ ਅਕਾਸ਼ ਤੱਕ ਤੇਰੀਆਂ ਖੋਜਾਂ, ਪ੍ਰਾਪਤੀਆਂ ਦੂਜੇ ਸ਼ਬਦਾਂ ਵਿਚ ਮਿਹਰਾਂ ਅਤੇ ਅਸ਼ੀਰਵਾਦਾਂ ਬਾਰੇ ਲਿਖਾਂ...। ਪ੍ਰੰਤੂ ਫਿਰ ਖਿਆਲ ਆਇਆ ਕਿ ਇਹ ਤਾਂ ਲਿਖਣ ਵਾਲੇ ਬਹੁਤ ਲਿਖੀ ਵੀ ਜਾ ਰਹੇ ਹਨ ਤੇ ਲਿਖਦੇ ਵੀ ਰਹਿਣਗੇ, ਜੇਕਰ ਸੈਂਕੜਿਆਂ ਦੀ ਗਿਣਤੀ ਵਿਚੋਂ ਦੋ ਚਾਰ ਨਿੱਖੜ ਵੀ ਜਾਣਗੇ ਜਾਂ ਦੋ ਚਾਰ ਹੋਰ ਰਲ ਵੀ ਜਾਣਗੇ ਤਾਂ ਵੀ ਕੋਈ ਫਰਕ ਨਹੀਂ ਪੈਂਦਾ। ਏਸੇ ਸੋਚ ਅਧੀਨ ਮੇਰੇ ਮਨ ਨੇ ਪਲਟਾ ਖਾਧਾ ਕਿ ਇਸ ਵਾਰ ਤੇਰੀ ਪ੍ਰਤੀ ਅਤੇ ਤੇਰੀ ਵਡਿਆਈ ਕਰਨ ਵਾਲਿਆਂ ਪ੍ਰਤੀ ਜਰਾ ਮੈਂ ਮਾੜਾ ਮੋਟਾ ਸੱਚ ਕਹਿ ਕੇ ਤਾਂ ਵੇਖਾ, ਤੇ ਫੇਰ ਵੇਖਾ ਕਿ ਬਾਬਾ ਤੂੰ ਅਤੇ ਤੇਰੇ ਚਾਹਵਾਨ ਕਿੰਨਾ ਕੁ ਮੱਥੇ ਵੱਟ ਪਾਵੋਗੇ। ਕਿਉਂਕਿ ਮੈਂ ਤਾਂ ਗੱਲ ਸ਼ੁਰੂ ਕਰਨ ਤੋਂ ਪਹਿਲਾਂ ਹੀ ਲਿਖ ਦਿੱਤਾ ਹੈ "ਬਾਬਾ ਜੀ ਮੁਆਫ ਕਰਿਓ"।

ਸਭ ਤੋਂ ਪਹਿਲੀ ਗੱਲ ਤੇਰੇ ਜਨਮ ਦਾਤਿਆ ਪਿਤਾ ਅਤੇ ਮਾਂ ਨਾਵਾਂ ਦੀ ਸਾਨੂੰ ਸੰਸਾਰਿਕ ਜੀਵਾਂ ਨੂੰ ਸਮਝ ਨਹੀਂ ਪੈਂਦੀ ਅਰਥ ਕਿਧਰੇ ਕੋਈ ਕੁਝ ਲਿਖਦਾ ਹੈ ਕਿਧਰੇ ਕੁਝ, ਗੱਲ ਸਾਫ ਨਹੀਂ ਹੁੰਦੀ। ਜਿੰਨੇ ਵੀ ਲੇਖਕ ਵੱਖਰੇ ਵੱਖਰੇ ਖਿਆਲ ਅਥਵਾ ਇਕਮੱਤ ਨਹੀਂ।

ਦੂਸਰੀ ਗੱਲ-ਤੇਰੀ ਧਰਮ ਪਤਨੀ (ਸਾਡੀ ਮਾਂ ਦੇ ਨਾਵਾਂ ਵਿਚ ਵੀ ਗੜਬੜ-ਕਿਧਰੇ ਕੋਈ ਨਾਮ ਤੇ ਕਿਧਰੇ ਕੋਈ ਲਿਖਿਆ ਜਾ ਰਿਹਾ ਹੈ)

ਤੀਸਰੀ ਗੱਲ-ਤੇਰੀ ਅੰਸ਼ ਬੇਸ਼ਕ ਉਹ ਧੀਆਂ ਹਨ ਜਾਂ ਪੁੱਤਰ, ਉਨ੍ਹਾਂ ਧੀਆਂ ਦੇ ਯੋਗ ਵਰ ਅਤੇ ਪੁੱਤਰਾਂ ਦੀਆਂ ਪਤਨੀਆਂ ਦੇ ਨਾਮ, ਮਾਪੇ ਅਤੇ ਮਾਤਾ-ਪਿਤਾ ਸਭ ਭੁਲੇਖੇ ਵਿਚ ਹੀ ਹੈ।

ਚੌਥੀ ਗੱਲ-ਤੇਰੇ ਵਲੋਂ ਕੀਤੇ ਗਏ ਕਾਰਨਾਮੇ, ਤੇਰੇ ਸਪੁੱਤਰਾਂ ਵਲੋਂ ਮਾਰੀਆਂ ਗਈਆਂ ਮੱਲਾਂ ਬਾਰੇ ਸਾਡੇ ਵਿਸ਼ਵਕਰਮਾ ਵੰਸ਼ੀ ਉਨ੍ਹਾਂ ਬਾਰੇ ਪ੍ਰਮਾਣਿਕ ਸਬੂਤ ਦੇਣ ਤੋਂ ਅਸਮਰੱਥ ਹਨ।

ਪੰਜਵੀਂ ਗੱਲ-ਜੇ ਮੰਨ ਵੀ ਲਈਏ ਕਿ ਤੇਰੇ ਸਪੁੱਤਰਾਂ ਵਲੋਂ ਮੰਨੂ ਨੇ ਲੋਹੇ ਦਾ ਕੰਮ, ਮੈਅ ਨੇ ਲਕੜੀ ਦਾ ਕੰਮ, ਤਵਿਸ਼ਟਾ ਨੇ ਕਾਂਸ਼ੀ, ਪਿੱਤਲ ਆਦਿ ਦਾ ਕੰਮ, ਸ਼ਿਲਪੀ ਨੇ ਇੱਟ ਪੱਥਰ ਦਾ ਕੰਮ ਅਤੇ ਦੇਵਯੱਗ ਨੇ ਸੋਨੇ ਚਾਂਦੀ ਦਾ ਕੰਮ ਸੰਭਾਲਿਆ ਤਾਂ ਇਹ ਧੰਦਾ ਅਪਨਾਉਣ ਵਾਲੇ ਤੇਰੇ ਸਾਰੇ ਹੀ ਸਪੁੱਤਰਾਂ ਦੇ ਤੇ ਤੇਰੇ ਪਥ-ਪ੍ਰਦਰਸ਼ਕ ਕਿਉਂ ਨਹੀਂ ਬਣੇ। ਇਹ ਸਾਰੇ ਦੇ ਸਾਰੇ ਤੇਰੇ ਕਬੀਲੇ ਵਿਚ ਸ਼ਾਮਲ ਕਿਉਂ ਨਹੀਂ ਹੁੰਦੇ। ਤੇਰੀ ਇਕ ਜੋਤ, ਤੇਰੇ ਇਕ ਸੋਮੇ 'ਚੋਂ ਉਪਜ ਕੇ ਇਕ ਜੋਤ ਅਤੇ ਇਕ ਅਧਾਰ ਕਿਉਂ ਨਹੀਂ ਹੁੰਦੇ। ਇਹ ਕੰਮਾਂ ਦੀ ਜ਼ਿੰਮੇਵਾਰੀ ਨੂੰ ਨਾ ਸਮਝ ਕੇ ਜਾਤੀ ਵੰਡ ਵਿਚ ਕਿਉਂ ਵੰਡੇ ਗਏ। ਬਾਬਾ ਤੂੰ ਜਾਂ ਤੇਰੇ ਸਪੁੱਤਰਾਂ ਨੇ ਵੱਖ-ਵੱਖ ਕਲਾਵਾਂ ਵਿਚ ਕਮਾਲ ਤੇ ਪ੍ਰਬੀਣਤਾ ਹਾਸਲ ਕਰਕੇ ਉਸ ਵੇਲੇ ਦੀ ਸ੍ਰਿਸ਼ਟੀ-ਸੰਸਾਰ ਰਾਹ ਅਤੇ ਦਿਸ਼ਾ ਨਿਰਦੇਸ਼ ਦਿੱਤਾ ਸੀ ਨਾ ਕਿ ਜਾਤੀ ਵੰਡ ਕੀਤੀ ਸੀ ਅਰਥਾਤ ਸਾਰੇ ਵਿਸ਼ਵਕਰਮਾ ਵੰਸ਼ੀ ਕਿਉਂ ਨਹੀਂ ਕਹਾਉਂਦੇ।

ਛੇਵੀਂ ਗੱਲ-ਕੰਮ ਵੰਡ ਤਾਂ ਤੁਸੀਂ ਬਾਬਾ ਜੀ ਆਪ ਕਰ ਦਿੱਤੀ ਜਾਤੀ ਵੰਡ ਅਸੀਂ ਆਪ ਕਰ ਲਈ ਪ੍ਰੰਤੂ ਇਕ ਦੂਜੇ ਪ੍ਰਤੀ ਈਰਖਾ ਤੇ ਇਕ ਦੂਜੇ ਦੀਆਂ ਜੜ੍ਹਾਂ ਵੱਢਣੀਆਂ, ਇਹ ਤਾਂ ਤੂੰ ਨਹੀਂ ਸੀ ਸਿਖਾਇਆ।

ਸੱਤਵੀਂ ਗੱਲ-ਆਪਣਿਆਂ ਤੋਂ ਮੁੱਖ ਮੋੜ ਕੇ, ਇਕ ਦੂਸਰੇ ਦੀ ਨਿੰਦਿਆ ਕਰਕੇ, ਆਪਣੇ ਤੋਂ ਦੂਜੇ ਨੂੰ ਛੋਟਾ ਵਿਖਾ ਕੇ ਆਪਣੇ ਹੁਨਰ, ਆਪਣੀ ਕਲਾ ਦਾ ਮਾਣ ਵਧਾ ਕੇ ਆਪਣੀ ਇਜ਼ਤ ਤੇ ਮਾਣ ਵਧਾਉਣ ਦੀ ਥਾਂ ਅਣਜਾਣ ਤੇ ਮੂੜ੍ਹ-ਮੱਤ ਦੀ ਖੁਸ਼ਾਮਦ ਕਰਨੀ, ਗੁਲਾਮੀ ਕਰਨੀ ਤੇਰੀ ਤਾਂ ਫਹਿਰਸਤ ਵਿਚ ਹੀ ਨਹੀਂ ਸੀ ਬਾਬਾ ਜੀ। ਤੇਰੀ ਤਾਂ ਬਾਬਾ ਸਾਰੇ ਦੇ ਸਾਰੇ ਤੇਤੀ ਕਰੋੜ ਦੇਵਤੇ ਅਤੇ ਇਨ੍ਹਾਂ ਦੇਵਤਿਆਂ ਦੇ ਰਚਨਹਾਰ ਬ੍ਰਹਮਾ, ਵਿਸ਼ਨੂ, ਮਹੇਸ਼ ਸ਼ਾਨੀ ਭਰਦੇ ਸਨ। ਤੂੰ ਬਾਬਾ ਸਰਵੋਤਮ ਸੀ। ਪਰ ਤੇਰੀ ਇਸ ਅੰਸ਼ ਵਿਚ ਇਹ ਕਮਜ਼ੋਰੀ ਤੇ ਮਾਰੂ ਰੋਗ ਕਿਓਂ?

ਅੱਠਵੀਂ ਗੱਲ-ਸਾਡੀ ਆਪਣੀ ਵਿਰਾਸਤ, ਆਪਣੀ ਕਲਾ ਬੇਸ਼ਕ ਉਹ ਤੁਹਾਡੇ ਸਮੇਂ ਰਚੀ ਗਈ, ਬੇਸ਼ਕ ਤੁਹਾਡੀ ਵਿਰਾਸਤ ਦੇ ਹੁਨਰਮੰਦਾਂ ਵਲੋਂ ਉਕਰੀ ਗਈ ਜਾਂ ਹੁਣ ਤਕ ਉਕਰੀ ਜਾ ਰਹੀ ਹੈ ਪਰ ਵਾਰਿਸ ਉਹ ਬਣ ਰਹੇ ਹਨ ਜੋ ਸਾਡੀ

ਕੌਮ ਤੇ ਕਿਰਤੀਆਂ ਨੂੰ ਟੇਢੀ ਅੱਖ ਨਾਲ ਵੇਖਦੇ ਹਨ, ਐਸਾ ਕਿਉਂ?

ਨੌਂਵੀਂ ਗੱਲ-ਗੱਲ ਤਾਂ ਬਾਬਾ ਤੈਥੋਂ ਵੀ ਭੁੱਲੀ ਨਹੀਂ, ਤੈਨੂੰ ਜਿਸਨੇ ਵੀ ਲਿਆਇਆ, ਜਿਸਨੇ ਵੀ ਤੈਨੂੰ ਸਿਰ ਨਿਵਾਇਆ, ਉਸਨੂੰ ਹੀ ਤੂੰ ਵਰ ਦੇ ਕੇ ਤਥਾ-ਅਸਤੂ ਕਹਿ ਦਿੱਤਾ। ਉਸਦੀ ਭਾਵੇਂ ਦਸਾਂ ਕੁਲਾਂ ਵਿਚ ਵੀ ਤੇਰੀ ਕੁਲ ਤੇ ਜਾਤ ਨਾਲ ਪਾਤ ਨਾ ਮਿਲਦੀ ਹੋਵੇ ਉਹ ਤੇਰਾ, ਤੇਰੀ ਅੰਸ਼ ਦਾ ਵਾਰਿਸ ਬਣ ਕੇ ਤੇਰੇ ਆਪਣਿਆਂ ਨੂੰ ਪਿਛਾੜਨ ਤੇ ਲੱਗਾ ਰਹਿੰਦਾ ਹੈ। ਕੀ ਐਸਾ ਤੂੰ ਕਿਹਾ ਹੈ?

ਦਸਵੀਂ ਤੇ ਆਖਰੀ ਗੱਲ-ਤੂੰ ਸ੍ਰਿਸ਼ਟੀ ਦੀ ਸੇਵਾ ਕੀਤੀ, ਸਰਬ-ਸ੍ਰੇਸ਼ਟ ਹੋ ਕੇ ਵੀ ਸੇਵਾ ਕਰਨਾ ਸਿਖਾਇਆ, ਪ੍ਰੰਤੂ ਹੁਣ ਤਾਂ ਹਰੇਕ ਚੌਧਰ ਚਾਹੁੰਦਾ ਹੈ। ਜੇ ਸਾਰੇ ਹੀ ਚੌਧਰੀ ਹੋ ਗਏ ਤਾਂ ਚਾਲਗੀ ਕੌਣ ਕਰੂ ਬਾਬਾ?

ਫੇਰ ਬੇਨਤੀ "ਬਾਬਾ ਜੀ ਮੁਆਫ ਕਰਿਓ"। ਇਹ ਵੀ ਦੱਸਣਾ ਕਿ ਬ੍ਰਹਮਾ, ਬਿਸ਼ਨੂ, ਮਹੇਸ਼ ਨੂੰ ਅਜੇ ਵੀ ਲੋਕ ਪੂਜਦੇ ਹਨ ਪਰ ਤੇਰੇ ਜਾ-ਨਸ਼ੀਨ ਤੈਥੋਂ ਕਿਉਂ ਬੇ-ਮੁੱਖ ਹੋ ਰਹੇ ਹਨ?

*ਭੁੱਲ-ਚੁੱਕ ਦੀ ਖਿਮਾ ਦਾ ਜਾਚਕ*

*—ਲਾਲ ਸਿੰਘ ਕਲਸੀ*

*ਫਰੀਦਕੋਟ*

# ਬਾਬਾ ਵਿਸ਼ਵਕਰਮਾ ਜੀ ਦਾ ਜਨਮ ਅਤੇ ਵੇਰਵਾ

ਭਵਿਸ਼-ਪੁਰਾਣ-ਪ੍ਰਤੀਸਰਗ ਅਨੁਸਾਰ, ਮਾਘ ਮਹੀਨੇ ਦੇ ਚਾਨਣੀ ਤਿਰੋਦਸ਼ੀ ਦੇ ਸ਼ੁਭ ਦਿਨ ਜਦੋਂ ਪੁਨਰਵਾਸ ਨਸ਼ੱਤਰ ਆਪਣੇ ਅਠਾਈਵੇਂ ਅੰਸ਼ ਵਿਚ ਉਦੈ ਹੋ ਰਿਹਾ ਸੀ ਉਸ ਵੇਲੇ ਸ਼ਿਵ ਜੀ ਮਹਾਰਾਜ ਵਿਸ਼ਵਕਰਮਾ ਜੀ ਦੇ ਜਾਮੇ ਵਿਚ ਪ੍ਰਗਟ ਹੋਏ।

ਪਿਤਾ-ਵਸੂ ਪ੍ਰਭਾਸ਼ ਰਿਸ਼ੀ ਜੀ ਮਾਤਾ-ਬ੍ਰਹਮਬਾਦਨੀ, ਉਪਨਾਮ ਸੁੰਦਰੀ ਜੀ

ਨਾਨਾ-ਅੰਗਿਰਾ ਰਿਸ਼ੀ

ਨਾਨੀ-ਅਨੁਰੂਪਾ ਦੇਵੀ

ਗੁਰੂਦੇਵ-ਬ੍ਰਹਸਪਤੀ

ਪਤਨੀ-ਸਰਸਵਤੀ ਭਵਾਨੀ (ਭਵਨਾ) ਜੀ। ਕੋਈ ਵਿਰੋਚਨ ਦੀ ਭੈਣ ਪ੍ਰਹਲਾਦੀ ਨਾਲ ਵਿਆਹ ਹੋਇਆ ਦੱਸਦੇ ਹਨ। ਇਹ ਵੀ ਦੱਸਿਆ ਜਾਂਦਾ ਹੈ ਕਿ ਸਰਸਵਤੀ ਭਵਾਨੀ ਬ੍ਰਹਿਸਪਤੀ ਦੀ ਭੈਣ ਸੀ।

ਪੁੱਤਰ ਅਤੇ ਕਿੱਤੇ-ਮਨੁ-ਲੋਹੇ ਦਾ ਕੰਮ-ਲੁਹਾਰਾ ਕੰਮ-ਲੁਹਾਰ

ਮੈਅ-ਲੱਕੜੀ ਦਾ ਕੰਮ-ਤਰਖਾਣਾ ਕੰਮ-ਤਰਖਾਣ

ਤਵਿਸ਼ਟਾ-ਕਾਂਸ਼ੀ, ਪਿੱਤਲ ਘੜਨ ਦਾ ਕੰਮ-ਠਠਿਆਰਾ ਕੰਮ-ਠਠਿਆਰ

ਸ਼ਿਲਪੀ-ਇੱਟ ਪੱਥਰ ਦਾ ਕੰਮ-ਰਾਜਗੀਰੀ ਦਾ ਕੰਮ-ਰਾਜ

ਦੇਵਯਗ-ਸੋਨਾ, ਚਾਂਦੀ ਦਾ ਕੰਮ-ਸੁਨਿਆਰ ਦਾ ਕੰਮ-ਸੁਨਿਆਰ

ਪੁੱਤਰਾਂ ਦੀਆਂ ਪਤਨੀਆਂ-ਮਨੁ ਦੀ ਪਤਨੀ-ਕਾਂਚਨੀ ਦੇਵੀ-ਪੁੱਤਰੀ ਐਗ ਰਿਸ਼ੀ ਕਿਸੇ ਥਾਂ ਅੰਗਰਾ ਰਿਸ਼ੀ ਲਿਖਿਆ ਹੈ

ਮੈਅ ਦੀ ਪਤਨੀ-ਜੈਨਤੀ ਦੇਵੀ-ਪੁੱਤਰੀ-ਰਿਸ਼ੀ ਪ੍ਰਾਸ਼ਰ (ਕਿਸੇ ਥਾਂ ਸਲੋਚਣਾ ਨਾਲ ਵਿਆਹ)

(ਸਵਛਟਾ) ਭਵਿਸ਼ਟਾ ਦੀ ਪਤਨੀ-ਕਰਣਾ ਦੇਵੀ-ਪੁੱਤਰੀ-ਪ੍ਰਸਿੱਧ ਰਿਸ਼ੀ (ਕੌਸ਼ਕ ਦੀ ਪੁੱਤਰੀ ਜੈਮਿਣੀ)

ਸ਼ਿਲਪੀ ਦੀ ਪਤਨੀ-ਕਰੁਣਾ-ਪੁਤਰੀ-ਭ੍ਰਿਗੂ ਰਿਸ਼ੀ

(ਦੇਵਜ) ਦੇਵਯੁੱਗ ਦੀ ਪਤਨੀ-ਚੰਦਰੀਲਾ-ਰਿਸ਼ੀ ਜੈਮਨੀ ਦੀ ਪੁੱਤਰੀ ਚੰਦ੍ਰਿਕਾ ਲਿਖਿਆ ਹੈ

ਵਿਦਿਆ-ਪੰਜ ਸਾਲ ਦੀ ਉਮਰ ਵਿਚ ਬ੍ਰਹਸਪਤੀ ਗੁਰੂ ਜੀ ਕੋਲ ਵਿਦਿਆ ਗ੍ਰਹਿਣ ਕਰਨ ਲਈ ਗੁਰੂਕੁਲ ਗਏ। ਜਿਥੇ ਸ਼ਿਲਪਕਲਾ, ਜੱਗ ਕਰਮ, ਵੇਦ-ਵਿਦਿਆ, ਰਾਜਨੀਤੀ, ਯੁੱਧ ਵਿਦਿਆ, ਅਰਥ ਸ਼ਾਸਤਰ ਵਿਚ ਨਿਪੁੰਨਤਾ ਹਾਸਲ ਕੀਤੀ।

ਕਲਾ-ਕ੍ਰਿਤੀਆਂ-ਕੁਬੇਰ ਦੇਵਤੇ ਲਈ ਲੰਕਾ, ਕ੍ਰਿਸ਼ਨ ਜੀ ਲਈ ਦਵਾਰਕਾ ਪੁਰੀ, ਸ਼ੰਕਰ ਭਗਵਾਨ ਲਈ ਕੈਲਾਸ਼ ਪ੍ਰਬਤ ਉਤੇ ਸੰਗਮਰਮਰ ਦਾ ਮਹੱਲ, ਰਿਸ਼ੀਆਂ ਲਈ ਅਨਯੋਜਨ ਦੀ ਨਗਰੀ, ਰਮੇਸ਼ਵਰਮ ਦਾ ਪੁਲ, ਇੰਦਰ ਲਈ ਅਮਰਾਵਤੀ ਪੁਸ਼ਕਨ ਵਿਮਾਨ ਸਾਤਕੰਭ ਵਿਮਾਨ, ਸ਼ਾਲਵਦਾ ਵਿਮਾਨ, ਗਰੁੜ ਵਿਮਾਨ ਆਦਿ ਬਣਾਏ। ਸ੍ਰੀਰਾਮ ਚੰਦਰ ਜੀ ਦਾ ਬਨਬਾਸ ਖਤਮ ਹੋਣ ਉਪਰੰਤ ਅਯੁਧਿਆ ਵਾਪਸੀ ਲਈ ਵੀ ਵਿਸ਼ਵਕਰਮਾ ਜੀ ਵਲੋਂ ਬਣਾਏ ਗਏ ਵਿਮਾਨ ਦੀ ਵਰਤੋਂ ਹੋਈ। ਅਨੇਕਾਂ ਸੁੰਦਰ ਬਾਗ ਬਗੀਚਿਆਂ ਅਤੇ ਭਵਨਾ ਦਾ ਨਿਰਮਾਣ ਕੀਤਾ। ਵੱਖ-ਵੱਖ ਲੇਖਕਾਂ ਵਲੋਂ ਅਨੇਕਾਂ ਅਜਿਹੇ ਹਵਾਲੇ ਵੱਖ-ਵੱਖ ਤਰ੍ਹਾਂ ਦਿੱਤੇ ਗਏ ਹਨ।

*—ਲਾਲ ਸਿੰਘ ਕਲਸੀ ਫਰੀਦਕੋਟ*

# ਮਹਾਨ ਤਪੱਸਵੀ ਤੇ ਧੜਲੇਦਾਰ ਪ੍ਰਚਾਰਕ —ਸੰਤ ਭਗਤ ਸਿੰਘ ਦਾਤੇਵਾਲੀਏ

*—ਸੁਲੱਖਣ ਸਿੰਘ ਭਿੰਡਰ*

ਸੰਤ ਭਗਤ ਸਿੰਘ ਦਾਤੇਵਾਲੀਏ ਦਾ ਨਾਂ ਨਾਮਧਾਰੀ ਪੰਥ ਦੇ ਪ੍ਰਚਾਰਕਾਂ ਦੇ ਉਸਰਈਆਂ ਦੇ ਗਗਨ ਮੰਡਲ ਵਿਚ ਧਰੂ ਤਾਰੇ ਦੀ ਤਰ੍ਹਾਂ ਚਮਕਦਾ ਹੈ। ਉਚ ਕੋਟੀ ਦੇ ਪ੍ਰਚਾਰਕ ਹੋਣ ਦੇ ਨਾਲ-ਨਾਲ ਉਹ ਹਿੰਮਤੀ, ਮਿਹਨਤੀ, ਨਿਰਭੈ, ਤਿਆਗਸ਼ੀਲ, ਪਰਉਪਕਾਰੀ ਤੇ ਮਹਾਨ ਤਪੱਸਵੀ ਸਨ। ਇਹਨਾਂ ਨੂੰ ਦਾਤੇਵਾਲ ਦਾ ਸੂਬਾ ਹੋਣ ਦਾ ਭੀ ਮਾਣ ਪ੍ਰਾਪਤ ਹੈ। ਆਪਣੀ ਅਦੁਤੀ ਸੂਝ ਬੂਝ, ਤੀਖਣ ਬੁਧੀ ਤੇ ਅਦਭੁਤ ਕਲਪਨਾ ਸ਼ਕਤੀ ਦੇ ਬਲ ਨਾਲ ਉਹਨਾਂ ਦੇ ਅਨੇਕਾਂ ਦੀਵਾਨ ਲਗਾਏ।

ਇਕ ਵਾਰ ਸਤਿਗੁਰੂ ਹਰੀ ਸਿੰਘ ਜੀ ਨੇ ਸੰਤਾਂ ਦੇ ਪਿੰਡ ਦਾਤੇਵਾਲ ਦਰਸ਼ਨ ਦਿੱਤੇ ਤੇ ਸੰਤਾਂ ਦਾ ਦੀਵਾਨ ਸੁਣਿਆ। ਸੰਤਾਂ ਦੇ ਦੀਵਾਨ ਨੇ ਅਜਿਹਾ ਰਸ ਬੱਧਾ ਸੰਗਤਾਂ ਮੋਮ ਹੋ ਗਈਆਂ। ਸੰਤ ਦੀਵਾਨ ਬੜੇ ਵੈਰਾਗ ਤੇ ਉਚੀ ਸੁਰ ਨਾਲ ਲਾਉਂਦੇ ਸਨ। ਸਤਿਗੁਰੂ ਹਰੀ ਸਿੰਘ ਜੀ ਨੇ ਪ੍ਰਸੰਨ ਹੋ ਕੇ ਸੰਤਾਂ ਨੂੰ ਵਰ ਦਿੱਤਾ ਕਿ "ਮਸਤਾਨਿਆ ਤੇਰੇ ਸਾਹਮਣੇ ਇਸ ਲੋਕ ਦੇ ਲੋਕਾਂ ਤੇ ਕੀ ਅੜਨਾ ਹੈ, ਬ੍ਰਹਮ ਦੇ ਲੋਕ ਵੀ ਆਉਣ ਤੇ ਉਹ ਭੀ ਨਿਰੁੱਤਰ ਹੋ ਕੇ ਚਲੇ ਜਾਣਗੇ।

ਇਸ ਮਹਾਨ ਪ੍ਰਚਾਰਕ ਦਾ ਜਨਮ ਪਿੰਡ ਦਾਤੇਵਾਲ ਤਹਿਸੀਲ ਨਾਰੋਵਾਲ (ਅੱਜਕਲ ਜ਼ਿਲ੍ਹਾ) ਸਿਆਲਕੋਟ ਜੋ ਕਿ ਹੁਣ ਪਾਕਿਸਤਾਨ ਵਿਚ ਹੈ ਸ. ਬਘੇਲ ਸਿੰਘ ਦੇ ਘਰ ਮਾਤਾ ਤਾਬਨ ਦੀ ਕੁਖੋਂ ਹੋਇਆ। ਆਪ ਨੇ ਮੁਢਲੀ ਸਿਖਿਆ ਪਿੰਡ ਦੇ ਸਕੂਲ ਵਿਚੋਂ ਪ੍ਰਾਪਤ ਕੀਤੀ। ਆਪ ਵਿਦਿਆ ਵਿਚ ਬਹੁਤ ਚਤੁਰ ਤੇ ਹੁਸ਼ਿਆਰ ਸਨ। ਆਪ ਨੂੰ ਉਰਦੂ, ਫਾਰਸੀ ਤੇ ਗੁਰਮੁਖੀ ਦਾ ਚੋਖਾ ਗਿਆਨ ਸੀ। ਆਪ ਧੜਲੇਦਾਰ ਪ੍ਰਚਾਰਕ, ਯੁਗ ਦ੍ਰਿਸ਼ਟਾ ਤੇ ਯੁਗ ਸ੍ਰਿਸ਼ਟਾ ਹਸਤੀ ਸਨ। ਆਪ ਨੇ ਖੜ੍ਹੋ ਕੇ ਤੇ ਉਚੀ ਅਵਾਜ਼ ਵਿਚ ਸ਼ਬਦ ਪੜ੍ਹਨ ਦੀ ਪ੍ਰਿਤ ਪਾਈ।

ਆਪ ਸਤਿਗੁਰੂ ਹਰੀ ਸਿੰਘ ਜੀ ਸਮੇਂ ਹੋਏ ਤੇ ਸੰਤ ਕੇਸਰ ਸਿੰਘ ਚਵਿੰਡੇ ਵਾਲਿਆਂ ਤੋਂ ਭਜਨ ਪੁੱਛਿਆ ਸੀ। ਆਪ ਨੂੰ ਪਿੰਡ ਦੇ ਲੋਕ ਮਸਤਾਨਾ ਕਹਿ ਕੇ ਪੁਕਾਰਦੇ ਸਨ। ਆਪ ਸਦਾ ਭਗਤੀ ਦੇ ਰੰਗ ਵਿਚ ਰੰਗੇ ਰਹਿੰਦੇ ਸਨ ਇਹ ਕਈ ਵਾਰ ਅਜਿਹੀ ਅਵਸਥਾ ਵਿਚ ਆ ਜਾਂਦੇ ਸਨ ਕਿ ਇਹਨਾਂ ਨੂੰ ਖਾਣ ਪੀਣ ਦੀ ਸੁਧ ਬੁਧ ਨਹੀਂ ਰਹਿੰਦੀ ਸੀ। ਆਪ ਨੇ ਘੋਰ ਤਪੱਸਿਆ ਕੀਤੀ। ਸੰਤ ਭਗਤ ਸਿੰਘ ਦਾਤੇਵਾਲੀਏ ਉਚ ਸ਼ਖਸ਼ੀਅਤ ਦੇ ਮਾਲਕ ਮਹਾਨ ਨਾਮਧਾਰੀ ਵਿਦਵਾਨ ਹੋਏ ਹਨ।

ਬ੍ਰਿਟਿਸ਼ ਸਾਮਰਾਜ ਦੇ ਸਮੇਂ ਉਹਨਾਂ ਦੇ ਰਾਜ ਵਿਚ ਇਕ ਸਿਖ ਸਿਪਾਹੀ ਨੌਕਰੀ ਕਰਦਾ ਸੀ ਜਿਸਦਾ ਨਾਮ ਦੀਵਾਨ ਸਿੰਘ ਸੀ ਨੂੰ ਸੰਤਾਂ ਵਲੋਂ ਭਜਨ ਦੇਣ ਦੀ ਅਨੋਖੀ ਘਟਨਾ ਦਾ ਵਰਨਣ ਸੰਤ ਤਰਨ ਸਿੰਘ ਵਹਿਮੀ ਜਸ ਜੀਵਨ ਭਾਗ-੧ ਵਿਚ ਇਸਤਰਾਂ ਕਰਦੇ ਹਨ-

ਸੰਤ ਭਗਤ ਸਿੰਘ ਜੀ ਏਕ ਸਮੇਂ ਗੁਜਰਾਂਵਾਲੇ ਟੇਸਨੋ ਨੇੜੇ ਹੀ ਪਿਸ਼ਾਬ ਕਰਨ ਬੈਠੇ। ਇਕ ਸਿਪਾਹੀ ਆ ਰੋਕਿਆ। ਸੰਤ ਜੀ ਪਿਸ਼ਾਬ ਕਰ ਉਸ ਦੀ ਗਲ੍ਹ ਤੇ ਤਮਾਚਾ ਠੋਕਿਆ ਤੇ ਕਿਹਾ, ਸਿਖ ਹੋ ਕੇ ਬਿਲਿਆਂ ਦੇ ਕਹੇ ਸਿਖਾਂ ਨੂੰ ਰੋਕਦਾ ਹੈ? ਉਸ ਸਿਪਾਹੀ ਹਥ ਜੋੜੇ ਤੇ ਕਿਹਾ, ਮੈਨੂੰ ਵੀ ਇਹ ਨਿਰਭੈ ਹੋਣ ਵਾਲਾ ਸਬਕ ਦਿਉ। ਸੰਤ ਜੀ ਉਸਦੇ ਕੰਨ ਵਿਚ ਭਜਨ ਦਸ, ਗੁਰਦੁਆਰੇ ਜਾ ਟਿਕੇ ਤੇ ਉਹ ਮਸਤ ਹੋਇਆ ਪੇਟੀ ਸੁੱਟ, ਪੁਛਦਾ ਗੁਰਦੁਆਰੇ ਆਇਆ। ਸੰਤ ਜੀ ਦੇ ਚਰਨੀ ਲਗਾ ਤੇ ਕਿਹਾ ਜੋ ਆਪ ਜੀ ਦਾ ਹੁਕਮ ਹੋਵੇ ਸੋ ਕਰਾਂ। ਸੰਤ ਜੀ ਕਿਹਾ, ਭਜਨ ਕਰ ਤੇ ਧਰਮ ਦੀ ਕਿਰਤ ਕਰ। ਇਹ ਸਿਪਾਹੀ ਆਪਣੇ ਘਰੀਂ ਆ, ਕੁਝ ਵਿਹਾਰ ਕਰਦਾ ਤੇ ਮਸਤ ਰਹਿੰਦਾ। ਇਹ ਦਿਵਾਨ ਸਿੰਘ ਮਸਤਾਨਾ ਹੀ ਰਿਹਾ।

ਆਪ ਪ੍ਰਮਾਤਮਾ ਨੂੰ ਸਰਬ ਪਾਲਕ ਸਮਝਦੇ ਸਨ। ਉਹ ਰੱਬ ਦੀ ਰਜ਼ਾ ਵਿਚ ਰਹਿੰਦੇ ਸਨ। ਰੱਬ ਦੇ ਭਾਣੇ ਨੂੰ ਮਿਠਾ ਕਰਕੇ ਜਰਦੇ ਸਨ। ਆਪ ਦਾ ਨੌਜਵਾਨ ਪੁੱਤਰ ਚੜ੍ਹਾਈ ਕਰ ਗਿਆ। ਆਪ ਨੇ ਆਪਣੀ ਹਥੀਂ ਇਸ਼ਨਾਨ ਕਰਵਾ ਕੇ, ਨਵੇਂ ਬਸਤਰ ਪਹਿਨ ਕੇ, ਕੀਰਤਨ ਕਰਦਿਆਂ ਹੋਇਆ ਉਸਦਾ ਅੰਤਮ ਸੰਸਕਾਰ ਕੀਤਾ। ਨਾ ਆਪ ਹੰਝੂ ਕੇਰੇ ਤੇ ਨਾਂ ਕਿਸੇ ਨੂੰ ਹੰਝੂ ਕੇਰਨ ਦਿੱਤੇ ਖਿੜੇ ਮਥੇ ਰੱਬ ਦਾ ਭਾਣਾ ਮੰਨਿਆ।

ਆਪ ਦੇ ਜਨਮ ਤੇ ਅਕਾਲ ਚਲਾਣੇ ਦੀ ਤਾਰੀਖ ਦੀ ਜਾਣਕਾਰੀ ਕਿਸੇ ਭੀ ਪੁਰਾਣੇ ਨਾਮਧਾਰੀ ਇਤਿਹਾਸ ਵਿਚੋਂ ਨਹੀਂ ਮਿਲੀ। ਸੰਤ ਤਰਨ ਸਿੰਘ ਜੀ ਵਹਿਮੀ ਦੇ "ਜਸ ਜੀਵਨ" ਵਿਚੋਂ ਇਤਨੀ ਕੁ ਜਾਣਕਾਰੀ ਮਿਲਦੀ ਹੈ ਕਿ ਸੰਤ ਭਗਤ ਸਿੰਘ ਜੀ ਦਾਤੇਵਾਲੀਏ। ਮਘਰ ਮਹੀਨੇ ਗੁਰਪੁਰੀ ਸਿਧਾਰ ਗਏ ਸਨ। ਨਾਮਧਾਰੀ ਪੰਥ ਦੇ ਏਡੇ ਮਹਾਨ ਤਪੱਸਵੀ, ਤਿਆਗੀ ਤੇ ਵਿਦਵਾਨ-ਪ੍ਰਚਾਰਕ ਦੀ ਯਾਦ ਹਰ ਮਘਰ ਮਹੀਨੇ ਵਿਚ ਮਨਾਉਣੀ ਚਾਹੀਦੀ ਹੈ। ਇਹਨਾਂ ਦੇ ਜੀਵਨ ਤੇ ਲੈਕਚਰ ਹੋਣੇ ਚਾਹੀਦੇ ਹਨ। ਆਪ ਜੱਟ ਸਿਖ ਜਾਤੀ



*ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦੇ ਨਾਮਧਾਰੀ ਪੰਥ ਦੇ ਮੁਖੀ ਅਤੇ ਸੂਬੇ ਜਿਨਾਂ ਨੇ ਦੇਸ਼ ਆਜ਼ਾਦੀ , ਪੰਥ ਪ੍ਰਚਾਰ ਅ਼ਤੇ ਦੀ ਅਣਥਕ ਸੇਵਾ ਕੀਤਾ ਖਬੇ ਤੋਂ ਸਜੇ : ਸੰਤ ਇੰਦਰ ਸਿੰਘ ਚਕਰਵਰਤੀ, ਸੂਬਾ ਹਰੀ ਸਿੰਘ ਜੀ, ਸ. ਦਇਆ ਸਿੰਘ ਜੀ, ਸ. ਭਗਤ ਸਿੰਘ ਜੀ ਅਤੇ ਸੰਤ ਭਗਤ ਸਿੰਘ ਸੂਬਾ ਦਾਤੋਂਵਾਲ*

ਭਿੰਡਰ ਗੋਤ ਨਾਲ ਸਬੰਧ ਰੱਖਦੇ ਸਨ। ਇਹਨਾਂ ਦੇ ਵੰਸ਼ਜ਼ ਪਿੰਡ ਮੁਨਣ ਕਲ੍ਹਾਂ ਜ਼ਿਲ੍ਹਾ ਗੁਰਦਾਸਪੁਰ ਵਿਚ ਇਸ ਸਮੇਂ ਵਸ ਰਹੇ ਹਨ।

ਇਹਨਾਂ ਸਤਰਾਂ ਦੇ ਲੇਖਕ ਨੂੰ ਭੀ ਸੰਤਾਂ ਦੇ ਖਾਨਦਾਨ ਵਿਚ ਪੈਦਾ ਹੋਣ ਦਾ ਮਾਣ ਪ੍ਰਾਪਤ ਹੈ। ਜੋ ਕਿ ਮੁਕਤਸਰ ਸ਼ਹਿਰ ਵਿਚ ਪਰਿਵਾਰ ਸਮੇਤ ਰਹਿ ਰਿਹਾ ਹੈ। ਤੇ ਨੌਕਰੀ ਹਰਿਆਣੇ ਵਿਚ ਕਰ ਰਿਹਾ ਹੈ। ਹਰਿਆਣੇ ਦੇ ਸ਼ਹਿਰ ਸਿਰਸਾ ਵਿਚ ਹੋਮ ਗਾਰਡ ਡਿਪਾਰਟਮੈਂਟ ਕਲਰਕ ਦੇ ਅਹੁਦੇ ਤੇ ਸੁਸ਼ੋਭਿਤ ਹੈ।

ਸੰਤ ਭਗਤ ਸਿੰਘ ਦਾਤੇਵਾਲੀਏ ਦੀ ਜ਼ਿੰਦਗੀ ਦਾ ਅੰਤਿਮ ਪਲ ਨਾਮਧਾਰੀ ਪ੍ਰਚਾਰ ਕਰਦਿਆਂ ਪਿੰਡ ਦਾਤੇਵਾਲ ਜ਼ਿਲ੍ਹਾ ਸਿਆਲਕੋਟ ਵਿਚ ਬਤੀਤ ਹੋਇਆ ਅਤੇ ਇਥੇ ਹੀ ਆਪ ਅਕਾਲ ਚਲਾਣਾ ਕਰ ਗਏ।

*ਮਕਾਨ ਨੰ-੧੩੮, ਜੋਧੂ ਕਲੋਨੀ,*
*ਗਲੀ ਨੰ. ੬, ਮੁਕਤਸਰ-੧੫੨੦੨੬*
*ਮੋਬਾਇਲ-੯੯੮੮੯-੪੯੬੫੦*

## ਮਨ

ਮਨੁ ਜੋਗੀ ਮਨੁ ਭੋਗੀਆ, ਮਨੁ ਮੂਰਖ ਗਵਾਰੁ॥
ਮਨੁ ਦਾਤਾ ਮਨੁ ਮੰਗਤਾ ਮਨੁ ਸਿਰਿ ਗੁਰੁ ਕਰਤਾਰੁ॥

ਇਹ ਮਨੁ ਕਰਮਾ ਇਹੁ ਮਨੁ ਧਰਮਾ॥
ਇਹੁ ਮਨੁ ਪੰਚ ਤਤ ਤੇ ਜਨਮਾ॥

*—ਗੁਰੂ ਨਾਨਕ ਦੇਵ ਜੀ*

ਕਬੀਰ ਮਨ ਪੰਖੀ ਭਇਓ ਉਡਿ ਉਡਿ ਦਹਦਸਿ ਜਾਇ॥
ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥

ਇਹੁ ਮਨੁ ਸ਼ਕਤੀ ਇਹ ਮਨੁ ਸੀਉ॥
ਇਹੁ ਮਨੁ ਪੰਚ ਤਤ ਕੋ ਜੀਉ॥
ਇਹੁ ਮਨੁ ਲੇ, ਜਉ ਉਨ ਮਨਿ ਰਹੈ॥
ਤਉ ਤੀਨਿ ਲੋਕ ਕੀ ਬਾਤੇ ਕਹੈ॥

*—ਕਬੀਰ ਜੀ*

## ਕਨੇਡਾ ਵਿਖੇ ਪਹਿਲਾ ਸਿਰਦਾਰ ਕਪੂਰ ਸਿੰਘ ਜਨਮ ਸ਼ਤਾਬਦੀ ਸਮਾਰੋਹ

ਸਰੀ (ਹਰਜੀਤ ਸਿੰਘ ਗਿੱਲ)-ਮਹਾਨ ਸਿੱਖ ਚਿੰਤਕ, ਵਿਦਵਾਨ ਤੇ ਸਿੱਖ ਕੌਮ ਦੀ ਬੇਨਿਆਜ਼ ਹਸਤੀ ਸਿਰਦਾਰ ਕਪੂਰ ਸਿੰਘ ਜੀ ਦੀ ਪਹਿਲੀ ਜਨਮ ਸ਼ਤਾਬਦੀ ਸਮਾਰੋਹ ੧੯ ਸਤੰਬਰ ੨੦੦੯ ਨੂੰ ਨਿਊਟਨ ਪਬਲਿਕ ਲਾਇਬ੍ਰੇਰੀ ਸਰੀ ਵਿਖੇ ਬੜੇ ਸ਼ਰਧਾ ਤੇ ਉਤਸ਼ਾਹ ਨਾਲ ਆਯੋਜਿਤ ਕੀਤਾ ਗਿਆ। ਸਮਾਗਮ ਵਿਚ ਪੂਰੇ ਲੋਅਰ ਮੇਨਲੈਂਡ ਦੀਆਂ ਪਰਮੁੱਖ ਹਸਤੀਆਂ, ਲੇਖਕ, ਵਿਦਵਾਨ, ਇਤਿਹਾਸਕਾਰ, ਪੱਤਰਕਾਰ, ਬੁੱਧੀਜੀਵੀ, ਸਮਾਜ ਸੇਵੀ, ਅਧਿਆਪਕ, ਵਿਦਿਆਰਥੀਆਂ ਦੀ ਭਰਵੀ ਹਾਜ਼ਰੀ ਨੇ ਅਨੂਠੇ ਉਤਸ਼ਾਹ ਦਾ ਸਬੂਤ ਦਿੱਤਾ।

ਮੰਚ ਦੀ ਕਾਰਵਾਈ ਸਮਾਗਮ ਦੇ ਕੋਆਰਡੀਨੇਟਰ ਸ. ਭਗਵਾਨ ਸਿੰਘ ਨੇ ਸਮਾਗਮ ਦਾ ਸੰਚਾਲਨ ਕਰਦੇ ਹੋਏ ਟਰੱਸਟ ਦੇ ਰੂਹੇ ਰਵਾ ਸ. ਜੈਤੇਗ ਸਿੰਘ ਅਨੰਤ ਤੇ ਸਮਾਗਮ ਦੀ ਪ੍ਰਧਾਨਗੀ ਹਿਤ ਸਿਆਟਲ ਤੋਂ ਪੁੱਜੇ ਨਾਮਵਰ ਸ਼ਾਇਰ ਵਿਦਵਾਨ ਸ. ਹਰਭਜਨ ਸਿੰਘ ਬੈਂਸ ਨੂੰ ਸਟੇਜ ਤੇ ਆਉਣ ਦਾ ਸੱਦਾ ਦਿੱਤਾ। ਸਭ ਤੋਂ ਪਹਿਲਾਂ ਜੈਤੇਗ ਸਿੰਘ ਅਨੰਤ ਨੇ ਸਮੂਹ ਮਾਈ ਭਾਈ ਦਾ ਖੈਰਮਕਦਮ ਕੀਤਾ ਅਤੇ ਸਮਾਗਮ ਦੇ ਮਨੋਰਥ ਵੇਰਵੇ ਅਤੇ ਭਵਿੱਖ ਦੇ ਪ੍ਰੋਗਰਾਮ ਦੀ ਜਾਣਕਾਰੀ ਦਿੱਤੀ। ਉਹਨਾਂ ਸਿਰਦਾਰ ਕਪੂਰ ਸਿੰਘ ਜੀ ਦੇ ਜੀਵਨ ਦੀ ਕਾਰਗੁਜ਼ਾਰੀ ਅਤੇ ਵਿਚਾਰਾਂ ਦੀ ਅਹਿਮੀਅਤ ਤੇ ਜ਼ੋਰ ਦਿੰਦਿਆਂ ਸਰੋਤਿਆਂ ਨੂੰ ਜ਼ਬਰਦਸਤ ਹਲੂਣਾ ਦਿੱਤਾ। ਇਸ ਤੋਂ ਮਗਰੋਂ ਉੱਘੇ ਲੇਖਕ ਤੇ ਢਾਡੀ ਗਿ. ਕੇਵਲ ਸਿੰਘ ਨਿਰਦੋਸ਼ ਜੀ ਨੇ ਮੈਮੋਰੀਅਲ ਇੰਟਰਨੈਸ਼ਨਲ ਟਰੱਸਟ ਵਲੋਂ ਸਿਰਦਾਰ ਸਾਹਿਬ ਪ੍ਰਤੀ ਚੰਡੀਗੜ੍ਹ ਵਿਖੇ ਕੀਤੇ ਪਹਿਲੇ ਸਮਾਗਮ ਦੀ ਰਿਪੋਰਟ ਸਰੋਤਿਆਂ ਨਾਲ ਸਾਂਝੀ ਕੀਤੀ।

ਉੱਘੇ ਗਾਇਕ ਸ. ਸੁਰਜੀਤ ਸਿੰਘ ਮਾਧੋਪੁਰੀ ਨੇ ਸਿਰਦਾਰ ਕਪੂਰ ਸਿੰਘ ਜੀ ਦਾ ਲਿਖਿਆ ਕਬਿਤ ਤੇ ਉੱਘੇ ਗੀਤਕਾਰ ਹਰਵਿੰਦਰ ਉਹਰਪਰੀ ਦਾ ਸਿਰਦਾਰ ਸਾਹਿਬ ਦੀ ਸ਼ਖਸ਼ੀਅਤ ਤੇ ਲਿਖਿਆ ਸ਼ਾਨਦਾਰ ਗੀਤ ਤਰਨੰਮ ਵਿਚ ਗਾਇਆ। ਵਿਦਵਾਨ ਇਤਿਹਾਸਕਾਰ ਡਾ. ਪੂਰਨ ਸਿੰਘ ਗਿੱਲ, ਪੰਥ ਦਰਦੀ ਸ. ਜਗਤਾਰ ਸਿੰਘ ਸੰਧੂ ਨੇ ਸ. ਜੈਤੇਗ ਸਿੰਘ ਅਨੰਤ ਦੀ ਪੁਸਤਕ ਸਿਰਦਾਰ ਦੇ ਉਤੇ ਆਪਣੇ ਕੀਮਤੀ ਵਿਚਾਰ ਤੇ ਨੁਕਤੇ ਪੇਸ਼ ਕੀਤੇ। ਉਹਨਾਂ ਨੇ ਭਰਵੇਂ ਸ਼ਬਦਾਂ ਰਾਹੀਂ ਕਿਹਾ ਕਿ ਅਨੰਤ ਵਲੋਂ ਇਹ ਦੋਨੋਂ ਪੁਸਤਕਾਂ ਕੌਮ ਲਈ ਵੱਡੇ ਤੋਹਫੇ ਹਨ। ਪੁਸਤਕ ਦੇ ਨੈਣ ਨਕਸ਼ ਛਪਾਈ ਤੇ ਸਮੱਗਰੀ ਦੀ ਭਰਪੂਰ ਪ੍ਰਸੰਸਾ ਕੀਤੀ। ਟਰੱਸਟ ਵੱਲੋਂ ਕੀਤੇ ਜਾ ਰਹੇ ਕਾਰਜਾਂ ਦੀ ਸ਼ਲਾਘਾ ਕਰਦਿਆਂ ਕਿਹਾ, ਸਾਨੂੰ ਸਾਰਿਆਂ ਨੂੰ ਇਸ ਟਰੱਸਟ ਦੀ ਬਾਂਹ ਫੜਨੀ ਚਾਹੀਦੀ ਹੈ।

ਇਸ ਅਵਸਰ ਤੇ ਸਰੀ ਦੀ ਨਾਮਵਰ ਲੇਖਕਾਂ ਤੇ ਕਵਿੱਤਰੀ ਬੀਬੀ ਇੰਦਰਜੀਤ ਕੌਰ ਸਿੱਧੂ ਨੇ ਸ਼੍ਰੋਮਣੀ ਸਾਹਿਤਕਾਰ ਸ. ਮਨਮੋਹਨ ਸਿੰਘ ਦਾਊਂ ਦੀ ਸਿਰਦਾਰ ਕਪੂਰ ਸਿੰਘ ਜੀ ਉਤੇ ਲਿਖੀ ਕਵਿਤਾ ਪੇਸ਼ ਕੀਤੀ। ਇਸ ਅਵਸਰ ਤੇ ਕੇਂਦਰੀ ਲਿਖਾਰੀ ਸਭਾ ਉਤਰੀ ਅਮਰੀਕਾ ਦੇ ਪ੍ਰਧਾਨ ਗਿੱਲ ਮੋਰਾਂਵਾਲੀ ਨੇ ਆਪਣੀ ਸੰਸਥਾ ਵਲੋਂ ਸਿਰਦਾਰ ਸਾਹਿਬ ਦੀ ਸ਼ਖਸੀਅਤ ਤੇ ਸ਼ਰਧਾ ਦੇ ਫੁੱਲ ਭੇਂਟ ਕੀਤੇ। ਨਾਮਵਰ ਸਿੱਖ ਵਿਦਵਾਨ ਪ੍ਰੋ. ਅਵਤਾਰ ਸਿੰਘ ਫਗਵਾੜਾ ਵੱਲੋਂ ਦੋ ਚਿਰਾਗ, ਦੋ ਰੰਗ, ਸਿਰਦਾਰ ਤੇ ਪੰਚਨਦ ਪੇਪਰ ਉਹਨਾਂ ਦੀ ਗੈਰਹਾਜ਼ਰੀ ਵਿਚ ਸ਼ੇਰੇ ਪੰਜਾਬ ਦੇ ਹੋਸਟ ਹਰਜੀਤ ਸਿੰਘ ਗਿੱਲ ਨੇ ਪੇਸ਼ ਕੀਤਾ।

ਇਸ ਅਵਸਰ ਤੇ ਜੈਤੇਗ ਸਿੰਘ ਅਨੰਤ ਦੀਆਂ ਸਿਰਦਾਰ ਕਪੂਰ ਸਿੰਘ ਜੀ ਦੀ ਨਿੱਘੀ ਯਾਦ ਵਿਚ ਦੋ ਪੁਸਤਕਾਂ 'ਸਿਰਦਾਰ ਤੇ ਪੰਚਨਦ' ਨੂੰ ਉੱਘੇ ਤੇ ਨਾਮਵਰ ਸ਼ਾਇਰ ਸ. ਹਰਭਜਨ ਸਿੰਘ ਬੈਂਸ ਨੇ ਤਾੜੀਆਂ ਦੀ ਗੂੰਜ ਵਿਚ ਰਿਲੀਜ਼ ਕੀਤਾ। ਰਿਲੀਜ਼ ਸਮਾਰੋਹ ਸਮੇਂ ਸ. ਅਨੰਤ ਨਾਲ ਚੋਣਵੇਂ ਲੇਖਕ ਤੇ ਵਿਦਵਾਨ ਖੜ੍ਹੇ ਸਨ ਜਿਹਨਾਂ ਵਿਚ ਜੋਗਿੰਦਰ ਸ਼ਮਸ਼ੇਰ, ਗਿੱਲ ਮੋਰਾਂਵਾਲੀ, ਗਿ. ਕੇਵਲ ਸਿੰਘ ਨਿਰਦੋਸ਼, ਹਰਭਜਨ ਸਿੰਘ ਮਾਂਗਟ, ਬਿੱਕਰ ਸਿੰਘ ਖੋਸਾ, ਇੰਦਰਜੀਤ ਕੌਰ ਸਿੱਧੂ, ਸੁਰਿੰਦਰ ਕੌਰ ਬਰਾੜ ਅਤੇ ਵਿਲੀਅਮ ਲੇਕ ਤੋਂ ਪੁੱਜੇ ਸ. ਗਿਆਨ ਸਿੰਘ ਸੰਧੂ ਸ਼ਾਮਲ ਸਨ।

ਸਮਾਗਮ ਦੇ ਅਗਲੇ ਦੌਰ ਵਿਚ ਸ. ਜੈਤੇਗ ਸਿੰਘ ਅਨੰਤ ਦਾ ਸਿਰਦਾਰ ਸਾਹਿਬ ਪ੍ਰਤੀ ਕੁੰਜੀਵਤ ਭਾਸ਼ਨ ਸੀ ਜੋ ਉਹਨਾਂ ਵਲੋਂ ਸਿਰਦਾਰ ਸਾਹਿਬ ਦੇ ਸਮੁੱਚੇ ਜੀਵਨ, ਸ਼ਖਸ਼ੀਅਤ ਤੇ ਰਚਨਾ ਨੂੰ ਬੜੇ ਪ੍ਰਭਾਵਸ਼ਾਲੀ ਢੰਗ ਨਾਲ ਕੁੱਜੇ ਵਿਚ ਸਮੁੰਦਰ ਵਾਂਗ ਭਰ ਦਿੱਤਾ।

## "ਕਹਾਣੀ-ਪੰਜਾਬ" ਵੱਲੋਂ ਤ੍ਰੈਭਾਸ਼ੀ ਕਹਾਣੀ ਗੋਸ਼ਟੀ

ਪੰਜਾਬੀ ਦੇ ਪ੍ਰਸਿੱਧ ਲੇਖਕ ਰਾਮ ਸਰੂਪ ਅਣਖੀ ਦੀ

ਸੰਪਾਦਨਾ ਹੇਠ ਨਿਕਲਦੇ ਸਾਹਿਤਕ ਪਰਚੇ 'ਕਹਾਣੀ-ਪੰਜਾਬ' ਨੇ ਸਦਾ ਹੀ ਕਹਾਣੀ ਨੂੰ ਇੱਕ ਸਾਰਥਿਕ ਮੰਚ ਪ੍ਰਦਾਨ ਕੀਤਾ ਹੈ। ਕਹਾਣੀ ਭਾਵੇਂ ਪੰਜਾਬੀ ਭਾਸ਼ਾ ਦੀ ਹੋਵੇ ਭਾਵੇਂ ਕਿਸੇ ਹੋਰ ਭਾਸ਼ਾ ਦੀ ਉਸਦੀ ਉੱਤਮਤਾ ਨੂੰ 'ਕਹਾਣੀ-ਪੰਜਾਬ' ਵਿੱਚ ਵੀ ਥਾਂ ਮਿਲਦੀ ਹੈ ਅਤੇ 'ਕਹਾਣੀ-ਪੰਜਾਬ' ਵੱਲੋਂ ਹਰ ਸਾਲ ਕਰਵਾਈ ਜਾਂਦੀ ਕਹਾਣੀ-ਗੋਸ਼ਟੀ ਵਿੱਚ ਵੀ। ਇਸ ਸਾਲ ਇਹ ਸਤਾਰ੍ਹਵੀਂ ਗੋਸ਼ਟੀ ਚੌਵੀ, ਪੱਚੀ ਸਤੰਬਰ ਨੂੰ ਹਿਮਾਚਲ ਦੇ ਖ਼ੂਬਸੂਰਤ ਸ਼ਹਿਰ ਡਲਹੌਜ਼ੀ ਵਿੱਚ ਪੀਰ ਪੰਚਾਲ ਪਹਾੜਾਂ ਦੇ ਮੱਥੇ ਲੱਗਦੇ ਹੋਟਲ ਮੇਹਰ ਵਿੱਚ ਆਯੋਜਿਤ ਕੀਤੀ ਗਈ। ਇੱਥੇ ਪੜ੍ਹੀਆਂ ਗਈਆਂ ਕਹਾਣੀਆਂ ਵਿੱਚ ਹਿੰਦੀ, ਪੰਜਾਬੀ ਅਤੇ ਰਾਜਸਥਾਨੀ ਭਾਸ਼ਾ ਦੀਆਂ ਕਹਾਣੀਆਂ ਹੋਣ ਕਾਰਨ ਇਹ ਗੋਸ਼ਟੀ ਯਕੀਨਨ ਹੀ ਤ੍ਰੈਭਾਸੀ ਹੋ ਨਿੱਬੜੀ।

ਪਹਿਲੇ ਦਿਨ ਪਹਿਲੇ ਸ਼ੈਸ਼ਨ ਵਿੱਚ ਪੰਜਾਬੀ ਦੇ ਚਰਚਿੱਤ ਕਹਾਣੀਕਾਰ ਕੇਸਰਾ ਰਾਮ ਨੇ ਆਪਣੀ ਕਹਾਣੀ 'ਆਪਣਾ ਆਪਣਾ ਇਤਿਹਾਸ' ਪੜ੍ਹੀ। ਇਹ ਕਹਾਣੀ ਸਮਾਜਿਕ ਵਰਗ-ਵੰਡ ਕਾਰਨ ਨੌਜਵਾਨ ਪੀੜ੍ਹੀ ਅੱਗੇ ਦਰਪੇਸ਼ ਮੁਹੱਬਤ ਦੇ ਦੁਖਾਂਤ ਨੂੰ ਪੇਸ਼ ਕਰਦੀ ਸੀ। ਇਸ ਕਹਾਣੀ ਦੀ ਪੁਣ-ਛਾਣ ਕਰਦੇ ਸਮੇਂ ਅਲੀਗੜ੍ਹ, ਮੁਸਲਿਮ ਯੂਨੀਵਰਸਿਟੀ ਦੇ ਵਿਦਵਾਨਾਂ ਡਾ. ਵੇਦ ਪ੍ਰਕਾਸ਼, ਡਾ. ਅਜੇ ਬਸਾਰੀਆ, ਡਾ. ਆਸ਼ਿਕ ਅਲੀ ਅਤੇ ਡਾ. ਸਈਅਦ ਖ਼ਾਨ ਨੇ ਜਿੱਥੇ ਸਾਰਥਿਕ ਅਤੇ ਸੰਤੁਲਤ ਵਿਚਾਰ ਪੇਸ਼ ਕੀਤੇ ਉੱਥੇ ਪੰਜਾਬੀ ਕਹਾਣੀਕਾਰ ਡਾ. ਮਨਿੰਦਰ ਕਾਂਗ ਨੇ ਕੇਸਰਾ ਰਾਮ ਦੀ ਕਹਾਣੀ 'ਤੇ ਤਿੱਖੀਆਂ ਟਿੱਪਣੀਆਂ ਵੀ ਕੀਤੀਆਂ। ਇਸ ਕਹਾਣੀ ਬਾਰੇ ਰਾਮ ਸਰੂਪ ਅਣਖੀ, ਮਨਮੋਹਨ ਬਾਵਾ ਅਤੇ ਅਮਰਦੀਪ ਗਿੱਲ ਨੇ ਵੀ ਆਪਣੇ ਵਿਚਾਰ ਪੇਸ਼ ਕੀਤੇ। ਇਸ ਸ਼ੈਸ਼ਨ ਦੀ ਦੂਜੀ ਕਹਾਣੀ ਹਿੰਦੀ ਭਾਸ਼ਾ ਦੇ ਨੌਜਵਾਨ ਕਥਾਕਾਰ ਨਰਿੰਦਰ ਅਨਿਕੇਤ ਦੀ ਸੀ, "ਖਾਦੀ ਭੰਡਾਰ ਦੇ ਚੂਹੇ" ਇਹ ਕਹਾਣੀ ਸ਼ੁਰੂ ਹੋਣ ਤੋਂ ਪਹਿਲਾਂ ਬੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਡਾ. ਸੁਰਜੀਤ, ਡਾ. ਜਸਵਿੰਦਰ ਸੈਣੀ ਅਤੇ ਜੰਮੂ ਯੂਨੀਵਰਸਿਟੀ ਤੋਂ ਪੰਜਾਬੀ ਕਹਾਣੀਕਾਰ ਡਾ. ਬਲਜਿੰਦਰ ਨਸਰਾਲੀ ਵੀ ਪਹੁੰਚ ਗਏ। ਨਰਿੰਦਰ ਅਨਿਕੇਤ ਨੇ ਆਪਣੀ ਲੰਬੀ ਕਹਾਣੀ ਬਹੁਤ ਹੀ ਵਧੀਆ ਅੰਦਾਜ਼ ਵਿੱਚ ਪੜ੍ਹੀ। ਬਿਹਾਰ ਦੇ ਜੰਮਪਲ ਅਤੇ ਪੱਤਰਕਾਰੀ ਖੇਤਰ ਨਾਲ ਸਬੰਧਿਤ ਲੇਖਕ ਦੀ ਭਾਸ਼ਾ, ਸੱਭਿਆਚਾਰ ਅਤੇ ਕਹਾਣੀ ਦੇ ਰੂਪਕ-ਪੱਖ 'ਤੇ ਬੜੀ ਤੱਕੜੀ ਪਕੜ ਦਿਖੀ। ਭਾਰਤ ਦੀ ਰਾਜਨੀਤੀ 'ਤੇ ਵਿਅੰਗ ਕਰਦੀ ਇਹ ਕਹਾਣੀ ਨਾਮਵਰ ਹਿੰਦੀ ਲੇਖਕਾਂ ਦੀਆਂ ਵਿਅੰਗਾਤਮਕ ਕਹਾਣੀਆਂ ਦੀ ਪੈੜ ਨੱਪਦੀ ਪ੍ਰਤੀਤ ਹੋਈ। ਕਹਾਣੀ 'ਤੇ ਭੱਖਵੀਂ ਚਰਚਾ ਵੀ ਹੋਈ। ਪਹਿਲੇ ਦਿਨ ਇਹ ਦੋ ਕਹਾਣੀਆਂ ਹੀ ਪੜ੍ਹੀਆਂ ਗਈਆਂ।

ਦੂਸਰੇ ਦਿਨ ਪਹਿਲੇ ਸ਼ੈਸ਼ਨ ਦੀ ਪਹਿਲੀ ਕਹਾਣੀ ਸੀ ਰਾਜਸਥਾਨੀ ਭਾਸ਼ਾ ਦੇ ਗੰਭੀਰ ਨੌਜਵਾਨ ਕਥਾਕਾਰ ਭਰਤ ਸਿੰਘ ਓਲ੍ਹਾ ਦੀ ਕਹਾਣੀ "ਡਾਇਮੰਡ"। ਸਾਹਿਤ ਅਕਾਦਮੀ ਪੁਰਸਕਾਰ ਵਿਜੇਤਾ ਕਹਾਣੀਕਾਰ ਦੀ ਇਹ ਕਹਾਣੀ ਭਾਰਤ ਦੀ ਟੁੱਟ ਰਹੀ ਕਿਸਾਨੀ ਅਤੇ ਵੱਧ ਰਹੇ ਬਾਜ਼ਾਰਵਾਦ ਦੇ ਟਕਰਾਓ ਤੋਂ ਪੈਦਾ ਹੋਏ ਦੁਖਾਂਤ ਨੂੰ ਇੱਕ ਨਵੇਂ ਕੋਨ ਤੋਂ ਦਿਲਚਸਪ ਢੰਗ ਨਾਲ ਬਿਆਨ ਕਰਦੀ ਸੀ। ਕਹਾਣੀ 'ਤੇ ਇਸ ਵਿਚਾਰ-ਚਰਚਾ 'ਚ ਡਾ. ਵੇਦ ਪ੍ਰਕਾਸ਼, ਡਾ. ਅਜੇ ਬਸਾਰੀਆ, ਡਾ. ਸੁਰਜੀਤ, ਡਾ. ਜਸਵਿੰਦਰ ਸੈਣੀ ਅਤੇ ਡਲਹੌਜ਼ੀ ਦੇ ਸਥਾਨਕ ਸਾਹਿਤ-ਕਲਾ ਪ੍ਰੇਮੀ ਬਲਦੇਵ ਖੋਸਲਾ ਨੇ ਹਿੱਸਾ ਲਿਆ। ਡਾ. ਮਨਿੰਦਰ ਕਾਂਗ ਨੇ ਕਹਾਣੀ 'ਤੇ ਬੋਲਦਿਆਂ ਬਹੁ-ਰਾਸ਼ਟਰੀ ਕੰਪਨੀਆਂ ਦੇ ਏਜੰਟਾਂ ਦੀਆਂ ਹਰਕਤਾਂ ਨਾਲ ਸਬੰਧਿਤ ਆਪਣੇ ਨਿੱਜੀ ਜੀਵਨ ਦੇ ਦੁਖਾਂਤ ਨੂੰ ਮਜ਼ਾਕੀਆ ਲਹਿਜ਼ੇ ਵਿੱਚ ਪੇਸ਼ ਕੀਤਾ। ਇਸ ਸੈਸ਼ਨ ਦੀ ਦੂਜੀ ਕਹਾਣੀ ਵੀ ਡਾ. ਮਨਿੰਦਰ ਕਾਂਗ ਨੇ ਹੀ ਪੜ੍ਹੀ। ਪੰਜਾਬੀ ਵਿੱਚ ਪਹਿਲਾਂ ਹੀ ਚਰਚਿੱਤ ਹੋ ਚੁੱਕੀ, ਪੰਜਾਬ ਦੇ ਕਾਲੇ ਦਿਨਾਂ ਦੇ ਦੁਖਾਂਤ ਨੂੰ ਬਹੁਤ ਹੀ ਭਾਵਪੂਰਤ ਢੰਗ ਨਾਲ ਪੇਸ਼ ਕਰਦੀ ਇਹ ਕਹਾਣੀ 'ਭਾਰ', ਪੰਜਾਬੋਂ ਬਾਹਰ ਦੇ ਵਿਦਵਾਨਾਂ, ਲੇਖਕਾਂ ਨੇ ਪਹਿਲੀ ਵਾਰ ਸੁਣੀ। ਇਸ ਲੰਬੀ ਕਹਾਣੀ ਨੂੰ ਸੁਣਾਉਂਦਿਆਂ ਲੇਖਕ ਅਤੇ ਸੁਣਦਿਆਂ ਸਰੋਤੇ ਕਈ ਵਾਰ ਭਾਵੁਕ ਹੋਏ। ਕਹਾਣੀ ਦੇ ਮੁੱਕਦਿਆਂ ਤਾਂ ਜਿਵੇਂ ਸਾਰੇ ਪਾਸੇ ਸਕਤਾ ਹੀ ਛਾਅ ਗਿਆ। ਵਿਚਾਰ ਚਰਚਾ ਦਾ ਆਰੰਭ ਕਰਦੇ ਸਮੇਂ ਡਾ. ਸਈਅਦ ਖ਼ਾਨ ਇੰਨੇ ਭਾਵੁਕ ਹੋ ਗਏ ਕਿ ਉਹਨਾਂ ਦੇ ਮੂੰਹੋਂ ਕੁੱਝ ਪਲ ਆਵਾਜ਼ ਹੀ ਨਹੀਂ ਨਿੱਕਲੀ। ਸਾਰੇ ਵਿਦਵਾਨਾਂ ਅਤੇ ਲੇਖਕਾਂ ਦਾ ਮੱਤ ਸੀ ਕਿ ਇਸ ਕਹਾਣੀ ਨੂੰ ਜਿੰਨਾਂ ਲਿਖਣਾ ਔਖਾ ਸੀ ਉਨਾਂ ਹੀ ਇਸ ਕਹਾਣੀ 'ਤੇ ਬੋਲਣਾ ਔਖਾ ਹੈ। ਡਾ. ਵੇਦ ਪ੍ਰਕਾਸ਼ ਨੇ 'ਭਾਰ' ਨੂੰ ਰਾਸ਼ਟਰੀ ਪੱਧਰ ਦੀ ਇੱਕ ਸ਼ਕਤੀਸ਼ਾਲੀ ਕਹਾਣੀ ਮੰਨਿਆ।

ਦੂਸਰੇ ਦਿਨ ਦੂਸਰੇ ਸੈਸ਼ਨ ਵਿੱਚ ਦੋ ਕਹਾਣੀਆਂ ਪੜ੍ਹੀਆਂ ਗਈਆਂ। ਪਹਿਲੀ ਕਹਾਣੀ ਡਾ. ਆਸ਼ਕ ਅਲੀ ਦੀ 'ਦਾਅਵਤ' ਸੀ ਤੇ ਦੂਜੀ ਪੰਜਾਬ ਦੇ ਹਿੰਦੀ ਕਹਾਣੀਕਾਰ ਸੈਲੀ ਬਲਜੀਤ ਦੀ 'ਰਾਮ ਨਾਮ ਸੱਤਿਆ', ਡਾ. ਆਸ਼ਕ ਅਲੀ ਦੀ ਉੱਤਰ ਪ੍ਰਦੇਸ਼ ਦੇ ਮੁਸਲਮਾਨਾਂ ਦੇ ਇੱਕ ਵਿਸ਼ੇਸ਼ ਵਰਗ ਮੇਵਾਤ-

ਮੁਸਲਮਾਨਾਂ ਦੇ ਸਭਿਆਚਾਰ ਅਤੇ ਵਰਗ-ਵੰਡ ਦੇ ਦੁਖਾਂਤ ਨੂੰ ਪੇਸ਼ ਕਰਦੀ ਹਿੰਦੀ ਕਹਾਣੀ ਵਿੱਚ ਗ਼ੈਰ-ਮੁਸਲਿਮ ਲਈ ਕਈ ਗੱਲਾਂ ਨਵੀਆਂ ਅਤੇ ਦਿਲਚਸਪ ਸਨ। ਇਸੇ ਤਰ੍ਹਾਂ ਸੈਲੀ ਬਲਜੀਤ ਦੀ ਕਹਾਣੀ ਦਾ ਵਿਸ਼ਾ ਬੜਾ ਹੀ ਨਵਾਂ ਸੀ। ਰੋਜ਼ੀ-ਰੋਟੀ ਲਈ ਮਨੁੱਖ ਨੂੰ ਕਿਸ ਤਰ੍ਹਾਂ ਕੰਮ ਕਰਨ ਪੈਂਦੇ ਹਨ ਅਤੇ ਜਿਉਂਦਾ ਰਹਿਣ ਲਈ ਮਨੁੱਖ ਕਿਸ ਤਰਾਂ ਪਲ-ਪਲ ਮਰਦਾ ਹੈ। ਇਹ ਦੁਖਾਂਤ ਪੇਸ਼ ਕੀਤਾ ਸੈਲੀ ਬਲਜੀਤ ਦੀ ਕਹਾਣੀ ਨੇ! ਦੋਹਾਂ ਕਹਾਣੀਆਂ ਤੇ ਮੁਕਾਬਲਤਨ ਸੰਖੇਪ ਵਿਚਾਰ ਚਰਚਾ ਹੋਈ।

ਗੋਸ਼ਟੀ ਦੇ ਅੰਤ ਵਿੱਚ ਪ੍ਰਸਿੱਧ ਲੇਖਕ ਮਨਮੋਹਨ ਬਾਵਾ ਨੇ ਸਮੁੱਚੀ ਗੋਸ਼ਟੀ ਬਾਰੇ ਆਪਣੇ ਵਿਚਾਰ ਪੇਸ਼ ਕੀਤੇ। ਉਨ੍ਹਾਂ ਤੋਂ ਬਾਅਦ ਰਾਮ ਸਰੂਪ ਅਣਖੀ ਨੇ ਇਨਾਂ ਗੋਸ਼ਟੀਆਂ ਦੀ ਜ਼ਰੂਰਤ ਅਤੇ ਸਾਰਥਿਕਤਾ ਬਾਰੇ ਇੰਨ੍ਹਾਂ ਗੋਸ਼ਟੀਆਂ ਦਾ ਇਤਿਹਾਸ ਦੱਸਦਿਆਂ ਚਾਨਣਾ ਪਾਇਆ। ਫਿਰ ਡਾ. ਸੁਰਜੀਤ ਨੇ ਪੰਜਾਬੀ ਲੇਖਕਾਂ ਵੱਲੋਂ ਅਤੇ ਡਾ. ਅਜੇ ਬਸਾਰੀਆ ਨੇ ਪੰਜਾਬ ਬਾਹਰੋਂ ਆਏ ਲੇਖਕਾਂ ਵੱਲੋਂ ਆਪਣੇ ਵਿਚਾਰ ਪੇਸ਼ ਕੀਤੇ। ਡਾ. ਕਰਾਂਤੀਪਾਲ ਨੇ ਦੋਨੋਂ ਦਿਨ ਗੋਸ਼ਟੀ ਸੰਯੋਜਕ ਦੀ ਜ਼ੁੰਮੇਵਾਰੀ ਸਮਰਪਿਤ ਭਾਵ ਨਾਲ ਨਿਭਾਈ। ਗੋਸ਼ਟੀ ਦੇ ਸ਼ੁਰੂ ਵਿੱਚ, ਸਦੀਵੀ ਵਿਛੋੜਾ ਦੇ ਗਏ ਮਹਾਨ ਚਿੱਤਰਕਾਰ ਮਨਜੀਤ ਬਾਵਾ ਨੂੰ ਦੋ ਮਿੰਟ ਦਾ ਮੌਨ ਰੱਖ ਕੇ ਸ਼ਰਧਾਂਜਲੀ ਭੇਂਟ ਕੀਤੀ ਗਈ। ਮਨਮੋਹਨ ਬਾਵਾ ਅਤੇ ਮਨਜੀਤ ਬਾਵਾ ਜਿਹੇ ਮਹਾਨ ਲੇਖਕਾਂ, ਕਲਾਕਾਰਾਂ ਦੇ ਤੀਸਰੇ ਕਲਾ-ਸਾਹਿਤ-ਸੰਗੀਤ ਪ੍ਰੇਮੀ ਭਰਾ ਸੁਖਦੇਵ ਸਿੰਘ ਦੀ ਦੋਨੋਂ ਦਿਨ ਗੋਸ਼ਟੀ 'ਚ ਹਾਜ਼ਰ ਰਹੇ। ਅੰਤ ਵਿੱਚ ਅਮਰਦੀਪ ਗਿੱਲ ਨੇ ਆਦਾਰਾ 'ਕਹਾਣੀ-ਪੰਜਾਬ' ਵੱਲੋਂ ਹਾਜ਼ਿਰ ਲੇਖਕਾਂ-ਵਿਦਵਾਨਾਂ ਦਾ ਧੰਨਵਾਦ ਕੀਤਾ ਅਤੇ ਅਗਲੇ ਵਰ੍ਹੇ ਮਿਲਣ ਦੇ ਪ੍ਰਣ ਨਾਲ ਇਸ ਸਾਰਥਿਕ ਗੋਸ਼ਟੀ ਦੀ ਭਾਵਪੂਰਤ ਅੰਤ ਹੋ ਗਿਆ।

*—ਅਮਰਦੀਪ ਗਿੱਲ*

## ਪੰਜਾਬ ਰੇਡੀਓ ਲੰਡਨ ਦੇ ਸਹਿਯੋਗ ਨਾਲ ਤਲਵੰਡੀ ਸਲੇਮ ਵਿਚ ਕਵੀ ਦਰਬਾਰ

ਜਲੰਧਰ-ਪੰਜਾਬ ਰੇਡੀਓ ਲੰਡਨ ਦੇ ਸਹਿਯੋਗ ਨਾਲ ਮਿਤੀ ੧੦-੧੦-੨੦੦੯ ਨੂੰ ਸਵੇਰੇ ੩ ਵਜੇ ਤੋਂ ਲੈ ਕੇ ੭ ਵਜੇ ਤੱਕ ਇੰਟਰਨੈਟ ਰਾਹੀਂ ਤਲਵੰਡੀ ਸਲੇਮ ਵਿਖੇ ਸੰਤ ਸੰਧੂ ਦੇ ਘਰੋਂ ਇਕ ਕਵੀ ਦਰਬਾਰ ਦਾ ਸਿੱਧਾ ਪ੍ਰਸਾਰਨ ਕਰਵਾਇਆ ਗਿਆ। ਦੁਆਬੇ ਦੇ ਜਿਨ੍ਹਾਂ ਕਵੀਆਂ ਨੇ ਆਪਣੀਆਂ ਸ੍ਰੇਸ਼ਟ ਕਵਿਤਾਵਾਂ/ਗ਼ਜ਼ਲਾਂ ਨਾਲ ਇਸ ਕਵੀ ਦਰਬਾਰ ਵਿਚ ਹਾਜ਼ਰੀ ਲੁਆਈ ਉਨ੍ਹਾਂ ਦੇ ਨਾਂ ਹਨ ਸਰਵ ਸ੍ਰੀ ਹਰਬੰਸ ਹੀਉਂ, ਨਿਰਮਲ ਸਿੰਘ ਭੰਡਾਲ, ਡਾ ਰਾਮ ਮੂਰਤੀ, ਸੰਤ ਸਿੰਘ ਸੰਧੂ, ਜਿੰਗਾ ਸਿੰਘ, ਡਾ. ਰਾਜ ਰਾਣੀ, ਮਨਜੀਤ ਸੋਹਲ, ਚਰਨ ਸੀਚੇਵਾਲਵੀ, ਬੀਬਾ ਕੁਲਵੰਤ, ਹਰਬਿੰਦ, ਰਾਮਸ਼ਰਨ ਜੋਸ਼ੀਲਾ, ਰਵਿੰਦਰ ਸਿੰਘ ਸੂਦਨ, ਮਨਜੀਤ ਸਿੰਘ ਰੰਧਾਵਾ, ਪ੍ਰਿੰਸੀਪਲ ਕੁਲਵਿੰਦਰ ਸਿੰਘ ਸਰਾਏ ਅਤੇ ਮਿੰਟੂ ਹੇਅਰ। ਇਸ ਤੋਂ ਇਲਾਵਾ ਭੁਪਿੰਦਰ ਕੌਰ, ਕੁਲਬੀਰ ਕੰਵਲ, ਬੀ. ਅਲੈਕਸੋਈ, ਬਲਬੀਰ ਸਿੰਘ, ਗੁਰਮੀਤ ਕੌਰ, ਕੁਲਵਿੰਦਰ ਕੌਰ, ਸਰਵਰ, ਦਰਸ਼ਨ ਸਿੰਘ ਈਦਾ, ਹਰਪਾਲ ਸਿੰਘ ਅਤੇ ਜਗਜੀਤ ਸਿੰਘ ਆਦਿ। ਸ੍ਰੋਤਿਆਂ ਨੇ ਕਵੀਆਂ ਨੂੰ ਭਰਵੀਂ ਦਾਦ ਵੀ ਦਿੱਤੀ ਅਤੇ ਸੁਣਿਆ ਵੀ। ਲੰਗਰ ਪਾਣੀ ਅਤੇ ਚਾਹ ਦੀ ਸੇਵਾ ਵਿਚ ਸੰਤ ਸੰਧੂ ਜੀ ਦੇ ਪ੍ਰਵਾਰ ਨੇ ਕੋਈ ਕਸਰ ਬਾਕੀ ਨਹੀਂ ਛੱਡੀ। ਇਸ ਕਵੀ ਦਰਬਾਰ ਦਾ ਇੰਟਰਨੈਟ ਰਾਹੀਂ ਸਿੱਧਾ ਸੰਚਾਲਨ ਹਰਬੰਸ ਹੀਉਂ ਜੀ ਨੇ ਵਧੀਆ ਢੰਗ ਨਾਲ ਨਿਭਾਇਆ।

*—ਚਰਨ ਸੀਚੇਵਾਲਵੀ*

## ਜਥੇਦਾਰ ਅਮਰ ਸਿੰਘ ਨਕੌੜਾ ਨਮਿਤ ਪਾਠ ਦਾ ਭੋਗ ਅਤੇ ਸ਼ਰਧਾਂਜਲੀ ਸਮਾਗਮ

ਸ੍ਰੀ ਜੀਵਨ ਨਗਰ (ਸਿਰਸਾ)-ਨਾਮਧਾਰੀ ਪੰਥ ਦੀ ਉਸਾਰੀ ਵਿਚ ਭਾਵੇਂ ਮੁੱਖ ਤੌਰ ਤੇ ਸਤਿਗੁਰੂ ਕਿਰਪਾ ਹੀ ਮੂਰਤਮਾਨ ਹੁੰਦੀ ਹੈ, ਪਰ ਇਸ ਨੂੰ ਹੁਲਾਰਾ ਦੇਣ ਵਿਚ ਜਥੇਦਾਰਾਂ, ਰਾਗੀਆਂ, ਰਬਾਬੀਆਂ, ਪਰਚਾਰਕਾਂ, ਕਵੀਸ਼ਰਾਂ ਅਤੇ ਕਲਮਕਾਰਾਂ ਦਾ ਵੀ ਵੱਡਾ ਯੋਗਦਾਨ ਰਿਹਾ ਹੈ। ਨਾਮਧਾਰੀ ਜਥੇਦਾਰਾਂ ਦੀ ਬੇਸ਼ਕ ਇਕ ਨਵੀਂ ਪੌਦ ਵੀ ਅਤੇ ਕੁਝ ਪ੍ਰੌਢ ਜਥੇਦਾਰ ਵੀ ਪਰਵਾਨ ਚੜ ਚੁੱਕੇ ਹਨ ਪਰ ਪਿਛਲੇ ਪੀੜ੍ਹੀ ਦੇ ਜਥੇਦਾਰਾਂ ਦਾ ਕਿਰਮੋ ਕਿਰਮੀ ਕਿਰਦੇ ਜਾਣਾ ਛੇਤੀ ਨਾ ਪੂਰਿਆ ਜਾਣ ਵਾਲਾ ਪੰਥਕ ਘਾਟਾ ਹੋ ਨਿਬੜਿਆ ਹੈ। ਹਾਲੇ ਅਸੀਂ ਗਿਆਨ ਮਾਰਤੰਡ ਪੰਡਿਤ ਗੋਪਾਲ ਸਿੰਘ ਹੋਰਾਂ ਦੁਆਰਾ ਡੇਢ ਕੁ ਸਾਲ ਪਹਿਲਾਂ ਪਾਏ ਖੱਪੇ ਬਾਰੇ ਹੀ ਚਿਤਵਦੇ ਰਹਿੰਦੇ ਸਾਂ ਕਿ ਜਥੇਦਾਰ ਅਮਰ ਸਿੰਘ ਜੀ ਨਕੌੜਾ ਦੇ ਰੂਪ ਵਿਚ ਸਾਡੇ ਪੰਥਕ ਪਰਚਾਰ ਦਾ ਇਕ ਹੋਰ ਅਜੋਕਾ ਥੰਮ ੨੧ ਸਿਤੰਬਰ ੨੦੦੯ ਈ. ਨੂੰ ਤਿੜਕ ਗਿਆ। ਜਥੇਦਾਰ ਜੀ ਨੇ ਅੱਜ ਤੋਂ ਕੋਈ ੯੨ ਕੁ ਸਾਲ ਪਹਿਲਾਂ ਪੱਛਮੀ ਪੰਜਾਬ ਦੇ ਸਿਆਲਕੋਟ ਜ਼ਿਲ੍ਹੇ ਦੇ ਪਿੰਡ ਕਿਆਮਪੁਰ ਵਿਚ ਪਿਤਾ ਸੰਤ ਕਰਮ ਸਿੰਘ ਰੰਧਾਵਾ ਅਤੇ ਮਾਤਾ ਬੀਬੀ ਤੇਜ ਕੌਰ ਦੇ ਕਿਸਾਨ ਪਰਿਵਾਰ ਵਿਚ ਅੱਖਾਂ ਖੋਹਲੀਆਂ ਸਨ। ਉਹਨਾਂ ਦੇ ਨਾਨਾ ਸ੍ਰੀ ਸੰਤ ਦੇਵਾ ਸਿੰਘ ਜੀ ਤਤਲਿਆਂ ਵਾਲੇ ਸਤਿਗੁਰੂ ਪਰਤਾਪ

ਸਿੰਘ ਜੀ ਦੇ ਸਮੇਂ ਨਾਮਧਾਰੀ ਪੰਥ ਦੀ ਇਕ ਪ੍ਰਸਿੱਧ ਹਸਤੀ ਹੋਏ ਹਨ। ਕਿਆਮਪੁਰ ਪਿੰਡ ਦੇ ਹੀ ਸੰਤ ਮਸਤਾਨ ਸਿੰਘ ਡੇਰਾ ਸ੍ਰੀ ਭੈਣੀ ਸਾਹਿਬ ਦੇ ਜਥੇਦਾਰ ਗੁਰਮੁਖ ਸਿੰਘ ਝੱਬਰ ਤੋਂ ਪਹਿਲਾਂ ਮੁੱਖ ਪਰਬੰਧਕ ਰਹੇ ਸਨ। ਪ੍ਰਸਿੱਧ ਪਾਕਿਸਤਾਨੀ ਗਲਪਕਾਰ ਅਫਜ਼ਲ ਅਹਿਸਨ ਰੰਧਾਵਾ ਸਾਬਕਾ ਮੈਂਬਰ ਪਾਕਿਸਤਾਨ ਨੈਸ਼ਨਲ ਅਸੰਬਲੀ, ਵੀ ਇਸੇ ਕਿਆਮਪੁਰ ਪਿੰਡ ਦਾ ਹੈ ਅਤੇ ਆਪਣੀਆਂ ਰਚਨਾਵਾਂ ਵਿਚ ਚਾਚੇ ਟਹਿਲ ਸਿੰਘ ਰੰਧਾਵ੍ਹੇ ਦੇ ਹਵਾਲੇ ਨਾਲ, ਪਿੰਡ ਵਿਚ ਸਤਿਗੁਰੂ ਪਰਤਾਪ ਸਿੰਘ ਦੇ ਦੌਰਿਆਂ ਦਾ ਸਜੀਵ ਚਿਤਰਣ ਕਰਦਾ ਹੈ। ਪਾਕਿਸਤਾਨ ਵਿਚ ਹੀ ਜਥੇਦਾਰ ਅਮਰ ਸਿੰਘ ਹੋਰਾਂ ਮੁਢਲੀ ਸਕੂਲੀ ਸਿਖਿਆ ਉਰਦੂ ਵਿਚ ਹਾਸਲ ਕੀਤੀ। ਜਿਹੜੀ ਉਹਨਾਂ ਦੇ ਰਚਨਾ ਸੰਸਾਰ ਵਿਚ ਉਰਦੂ ਸ਼ੇਅਰਾਂ ਕਵਿਤਾਵਾਂ ਦੇ ਰੂਪ ਵਿਚ ਝਲਕਦੀ ਹੁੰਦੀ ਸੀ। ਉਹਨਾਂ ਨੇ ਪ੍ਰਸਿੱਧ ਨਾਮਧਾਰੀ ਪਰਚਾਰਕ ਸੰਤ ਫਤੇਹ ਸਿੰਘ ਮਾਂਗਾ ਦੀ ਸੰਗਤ ਵਿਚੋਂ, ਤਰਕਸ਼ੀਲ ਸੋਚ ਅਤੇ ਬਹਿਸ ਮੁਬਾਹਿਸੇ ਦੇ ਗੁਣ ਧਾਰਨ ਕੀਤੇ।

ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਤੋਂ ਹੀ ਦੀਵਾਨ ਸਜਾਉਣੇ ਸ਼ੁਰੂ ਕਰ ਦਿੱਤੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਵਿਸ਼ੇਸ਼ ਕਿਰਪਾ ਪਾਤਰ ਰਹੇ। ਦੇਸ਼ਾਂ ਵਿਦੇਸ਼ਾਂ ਵਿਚ ਹਜ਼ੂਰੀ ਦੀਵਾਨਾਂ ਦਾ, ਹੋਲਿਆਂ ਮੇਲਿਆਂ ਵਿਚ ਵੀ ਸ਼ਿੰਗਾਰ ਬਣਦੇ ਰਹੇ। ਉਹਨਾਂ ਨੇ ਹੱਲੇ ਦੇ ਦੀਵਾਨ ਅਤੇ ਨਾਮਧਾਰੀ ਕਵੀਸ਼ਰੀ ਪਰੰਪਰਾ ਦਾ ਸੁਮੇਲ ਕਰਕੇ ਇਕ ਵਿਲੱਖਣ ਦੀਵਾਨ ਸ਼ੈਲੀ ਈਜਾਦ ਕੀਤੀ ਜਿਸਨੂੰ ਉਹਨਾਂ ਦੇ ਸ਼ਾਗਿਰਦ ਜਥੇਦਾਰ ਸੰਤੋਖ ਸਿੰਘ ਅਤੇ ਜੋਗਿੰਦਰ ਸਿੰਘ ਮੁਕਤਾ ਅੱਗੇ ਤੋਰ ਰਹੇ ਹਨ।

੩੦ ਸਿਤੰਬਰ ਨੂੰ ਉਹਨਾਂ ਦੇ ਪਿੰਡ ਨਕੋੜਾ ਵਿਖੇ ਉਹਨਾਂ ਨਮਿਤ ਪਾਠ ਦਾ ਭੋਗ ਅਤੇ ਕੀਰਤਨ ਸਮਾਗਮ ਹੋਇਆ। ਜਥੇਦਾਰ ਗਿਆਨ ਸਿੰਘ ਜੀ ਵੀਰੋਕਿਆਂ ਵਾਲਿਆਂ ਦੇ ਸਪੁੱਤਰ ਜਥੇਦਾਰ ਗੁਰਬਚਨ ਸਿੰਘ ਜੀ ਨੇ ਗੁਰਬਾਣੀ ਕੀਰਤਨ ਨਾਲ ਸਮਾਂ ਬੰਨ੍ਹਿਆ। ਜਥੇਦਾਰ ਜੀ ਦਾ ਸ਼ਰਧਾਂਜਲੀ ਸਮਾਗਮ ਜੋਗਿੰਦਰ ਸਿੰਘ ਮੁਕਤਾ ਦੇ ਸਟੇਜ ਪ੍ਰਬੰਧਕ ਹੇਠ ਚੱਲਿਆ ਜਿਸਨੂੰ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਚੇਚੇ ਪੁੱਜ ਸੂਬਾ ਬਲਵਿੰਦਰ ਸਿੰਘ ਝੱਲ, ਸਾਧੂ ਸਿੰਘ ਕਿਸਾਨ ਅਤੇ ਹੋਰਨਾਂ ਤੋਂ ਇਲਾਵਾ ਕਾਮਰੇਡ ਸੁਵਰਨ ਸਿੰਘ ਵਿਰਕ ਨੇ ਵੀ ਸੰਬੋਧਿਤ ਕੀਤਾ। ਇਸ ਮੌਕੇ ਹਰਿਆਣਾ ਯੋਜਨਾ ਬੋਰਡ ਦੇ ਸਾਬਕਾ ਮੀਤ ਪ੍ਰਧਾਨ ਚੌ. ਰਣਜੀਤ ਸਿੰਘ ਚੌਟਾਲਾ, ਹਰਮੀਤ ਸਿੰਘ ਸਾਬਕਾ ਚੇਅਰਮੈਨ, ਕੁਲਦੀਪ ਸਿੰਘ ਢਿੱਲੋਂ, ਕਾ. ਜਸਵੰਤ ਸਿੰਘ ਜੋਸ਼, ਮਾਸਟਰ ਅਮਰੀਕ ਸਿੰਘ ਆਦਿ ਸੱਜਣਾਂ ਨੇ ਵੀ ਹਾਜ਼ਰੀ ਭਰੀ।

ਜਥੇਦਾਰ ਜੀ ਨੇ ਸੰਸਾਰ ਯਾਤਰਾ ਕਰਦਿਆਂ ਗੱਭਰੂ ਪੁੱਤਰ ਹੀਰਾ ਸਿੰਘ ਅਤੇ ਪੁੱਤਰੀ ਬੀਬੀ ਰਾਜ ਕੌਰ ਦੇ ਵਿਛੋੜੇ ਵੀ ਝੱਲੇ। ਹੁਣ ਉਹ ਆਪਣੇ ਪਿਛੇ ਹਰਿਭਜਨ ਕੌਰ ਸਪੁੱਤਰੀ, ਧਰਮ ਪਤਨੀ ਬੀਬੀ ਸੁਰਜੀਤ ਕੌਰ ਅਤੇ ਪੁੱਤਰ ਕਸ਼ਮੀਰ ਸਿੰਘ ਅਤੇ ਹੋਰ ਪਰਿਵਾਰ ਛੱਡ ਗਏ ਹਨ। ਨਾਮਧਾਰੀ ਦੀਵਾਨਾਂ ਦੀਆਂ ਰੀਕਾਰਡ ਹੋਈਆਂ ਕੈਸਟਾਂ ਵਿਚੋਂ ਜਥੇਦਾਰ ਜੀ ਦੇ ਦਰਸ਼ਨ ਸਦਾ ਹੁੰਦੇ ਰਹਿਣਗੇ। ਉਹਨਾਂ ਦਾ ਯਾਦ ਪੰਥਕ ਢੋਆ ਬਣ ਗਈ ਹੈ।

## ਨਾਮਧਾਰੀ ਵਿਦਿਅਕ ਜਥਾ ਜ਼ੋਨ ਜਲੰਧਰ ਨੂੰ ਸਰਬੋਤਮ ਪੁਰਸਕਾਰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਵਿਸ਼ਵ ਨਾਮਧਾਰੀ ਵਿਦਿਅਕ ਜਥੇ ਦਾ ਵਾਰਸ਼ਿਕ ਸੰਮੇਲਨ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ। ਵੱਖ-ਵੱਖ ਪਿੰਡਾਂ ਸ਼ਹਿਰਾਂ ਦੇ ਸਥਾਨਕ ਜਥਿਆਂ ਦੇ ਨੌਜਵਾਨ ਬੱਚਿਆਂ ਨੇ ਹਿੱਸਾ ਲਿਆ ਹੈ। ਨਾਮਧਾਰੀ ਵਿਦਿਅਕ ਜਥਾ ਜਲੰਧਰ ਸ਼ਹਿਰ ਦੇ ਤਕਰੀਬਨ ੬੦ ਨੌਜਵਾਨ ਬੱਚਿਆਂ ਨੇ ਵੀ ਹਿੱਸਾ ਲਿਆ। ਇਨਾਮ ਵੰਡ ਸਮਾਰੋਹ ਦੇ ਦੌਰਾਨ ਨਾਮਧਾਰੀ ਵਿਦਿਅਕ ਜਥਾ ਜਲੰਧਰ ਜ਼ੋਨ ਨੂੰ ਇਸ ਸਾਲ ਦਾ ਸਰਵ-ਉਤਮ ਜੋਨ ਦਾ ਅਵਾਰਡ ਦੇ ਕੇ ਨਿਵਾਜਿਆ ਗਿਆ। ਜਿਸ ਦੌਰਾਨ ਜਲੰਧਰ ਜ਼ੋਨ ਦੇ ਸਮੂਹ ਨੌਜਵਾਨਾਂ ਨੇ ਬਹੁਤ ਖੁਸ਼ੀ ਪ੍ਰਾਪਤ ਹੋਈ। ਸੰਮੇਲਨ ਸਮਾਪਤੀ ਦੌਰਾਨ ਜਦੋਂ ਇਹ ਜਥਾ ਜਲੰਧਰ ਪਹੁੰਚਿਆ ਤਾਂ ਸਭ ਤੋਂ ਪਹਿਲਾਂ ਢੋਲਕੀ ਛੈਣਿਆਂ ਨਾਲ ਸ਼ਬਦ ਗਾਇਨ ਕਰਦੇ ਹੋਏ ਨਾਮਧਾਰੀ ਗੁਰਦੁਆਰਾ ਪ੍ਰੀਤ ਨਗਰ ਸੋਡਲ ਰੋਡ ਵਿਖੇ ਮੱਥਾ ਟੇਕਿਆ। ਸੁਰਿੰਦਰ ਸਿੰਘ ਛਿੰਦਾ ਕਨਵੀਨਰ ਜਲੰਧਰ ਜ਼ੋਨ ਦੇ ਸੰਬੋਧਨ ਕਰਦੇ ਹੋਏ ਆਖਿਆ ਕਿ ਇਸ ਜੱਥੇ ਦੀ ਅਗਵਾਈ ਬਹੁਤ ਹੀ ਸੁਚੱਜੇ ਢੰਗ ਨਾਲ ਪ੍ਰਧਾਨ ਕਮਲਜੀਤ ਸਿੰਘ ਨੇ ਕੀਤੀ। ਆਖਿਆ ਕਿ ਨੌਜਵਾਨ ਦੇਸ਼, ਕੌਮ ਦਾ ਸਰਮਾਇਆ ਹੁੰਦੇ ਹਨ ਇਹਨਾਂ ਨੂੰ ਧਾਰਮਿਕ ਪੱਖੋਂ, ਇਤਿਹਾਸ ਪੱਖੋਂ, ਮਰਿਯਾਦਾ ਪੱਖੋਂ ਜਾਣੂ ਕਰਵਾਉਣਾ ਅਤੇ ਇਸ ਨੂੰ ਅਮਲੀ ਰੂਪ ਦੇਣਾ ਸਾਡਾ ਸਾਰਿਆਂ ਦਾ ਫਰਜ਼ ਹੈ ਅਸੀਂ ਆਪ ਜੀ ਪਾਸੋਂ ਪੂਰਨ-ਸਹਿਯੋਗ ਦੀ ਆਸ ਰੱਖਦੇ ਹਾਂ।

## ਸੰਤ ਵਾਸਦੇਵ ਸਿੰਘ ਭਮਰਾ ਨੂੰ ਸ਼ਰਧਾਂਜਲੀ

ਪਤਾ ਲੱਗਿਆ ਕਿ "ਸੰਤ ਵਾਸਦੇਵ ਸਿੰਘ ਭਮਰਾ ਅਕਾਲ-ਚਲਾਣਾ ਕਰ ਗਏ ਹਨ" ਕੁਝ ਕੁ ਸੈਕੰਡਾਂ ਲਈ ਸ਼ਰੀਰ ਸੁੰਨ ਜਿਹਾ ਹੋ ਗਿਆ।

ਉਹਨਾਂ ਦੁਆਰਾ ਲਿਖਿਆ ਪੱਤਰ (ਜੋ ੧੦ ਮਈ ੨੦੦੫) ਵਿਚ ਸਾਨੂੰ ਲਿਖਿਅਆ ਗਿਆ ਸੀ) ਅੱਜ ਵੀ ਉਹਨਾਂ ਦੀ ਮਹਾਨ ਸ਼ਖਸੀਅਤ ਦਰਸਾਂਦਾ ਹੈ, ਕਿਵੇਂ ਉਹਨਾਂ ਦੀ ਦਿਲੀ ਇੱਛਾ ਸੀ ਕਿ ਸਭ ਇਕ ਦੂਜੇ ਨਾਲ ਮਿਲ ਕੇ ਰਹਿਣ, ਪ੍ਰੇਮ ਪਿਆਰ ਵੰਡਣ। ਪੱਤਰ ਵਿਚ ਲਿਖਦਿਆਂ ਦੱਸਦੇ ਹਨ ਕਿ ਜੋ ਸਮਾਜ ਦਾ ਕੰਮ ਕਰਦੇ ਹਨ ਉਹਨਾਂ ਨੂੰ ਆਪਸੀ ਤੇ ਨਿਜੀ ਮਤਭੇਦ ਭੁਲਾ ਕੇ ਨਿਰਸੁਆਰਥ ਸੇਵਾ ਕਰਨੀ ਚਾਹੀਦੀ ਹੈ। ਉਹਨਾਂ ਦੇ ਇਹ ਸ਼ਬਦ 'ਸਰਮਾਏਦਾਰੀ ਰੂਪ ਵਿਚ ਪ੍ਰਧਾਨਗੀਆਂ ਦਾ ਦੁਖਾਂਤ ਵਰਤਾਵ ਹੀ ਕੌਮ ਦੀ ਉੱਨਤੀ 'ਚ ਰੁਕਾਵਟ ਬਣਿਆ ਰਿਹਾ ਹੈ, ਹੁਣ ਨਵੇਂ ਸਿਰਿਉਂ ਫਿਰ ਯਤਨ ਕਰਨੇ ਜ਼ਰੂਰ ਹੋਣੇ ਜਾਪ ਰਹੇ ਹਨ" ਅਗਾਂਹ ਲਿਖਦੇ ਹਨ "ਇਕ ਕੌਮੀ ਸੰਸਥਾ ਦੀ ਰਹਿਨੁਮਾਈ ਨੂੰ ਕਬੂਲਣਾ, ਮਾਨਤਾ ਦੇਣੀ ਤੇ ਸਹਿਯੋਗੀ ਦੇਣਾ, ਫਿਰ ਹੀਂ ਕੌਮੀ ਏਕਤਾ ਦਾ ਰਾਹ ਸਾਫ਼ ਹੋ ਸਕਦਾ ਹੈ, ਹਜ਼ਾਰਾਂ ਲੱਖਾਂ ਰੁਪਿਆ ਖਰਚ ਕੇ ਆਮ ਸਧਾਰਣ ਸੱਜਣ ਦੀ ਕੌਮੀ ਸ਼ਮੂਲੀਅਤ ਨਹੀਂ ਹੋਈ ਤੇ ਕੋਈ ਖਾਸ ਠੋਸ ਪ੍ਰਾਪਤੀਆਂ ਦੇ ਸਿੱਟੇ ਸਾਹਮਣੇ ਨਹੀਂ ਆਏ" ਇਸ ਦਾ ਕਾਰਨ ਵੀ ਬੜੇ ਵਿਸਥਾਰ ਨਾਲ ਦੱਸਦੇ ਹਨ।

ਸਾਡੇ ਸਾਰੇ ਪਾਠਕ ਪਰਿਵਾਰ ਵੱਲੋਂ ਸੰਤ ਵਾਸਦੇਵ ਸਿੰਘ ਭਮਰਾ ਜੀ ਨੂੰ ਭਾਵ ਭਰੀ ਸ਼ਰਧਾਂਜਲੀ।

*—ਮਹਿੰਦਰ ਸਿੰਘ ਮਠਾੜੂ "ਚਿਤਾਰ"*
*ਪੁਣੇ ਮਹਾਂਰਾਸ਼ਟਰ*

## ਸਹਿਯੋਗ

- ਸ. ਕਰਤਾਰ ਸਿੰਘ ਕਾਲੜਾ ਆਸਟ੍ਰੇਲੀਆ — ੫੦੦.੦੦
- ਸ. ਸਤਿਨਾਮ ਸਿੰਘ W.S.੨੬੮ ਬਸਤੀ ਸ਼ੇਖ ਜਲੰਧਰ ਪਿਤਾ ਸੰਤ ਕਰਤਾਰ ਸਿੰਘ ਮਾਤਾ ਬਲਵੰਤ ਕੌਰ ਹਮਿਤ — ੫੦੦.੦੦
- ਪ੍ਰਿੰਸੀਪਲ ਮੋਹਨ ਸਿੰਘ ਜੌਹਲ ਜਲੰਧਰ — ੫੦੦.੦੦
- ਚਰਨ ਸਿੰਘ ਸੀਚੇਵਾਲ ਜਲੰਧਰ — ੨੫੦.੦੦
- ਪੋ: ਤਾਰਾ ਸਿੰਘ ਅਨਜਾਣ ਪਰਿਵਾਰ, ਸ. ਤਰਲੋਕ ਸਿੰਘ ਭਮਰਾ ਪਰਿਵਾਰ ਇੰਗਲੈਂਡ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ; ਸਤਿਗੁਰੂ ਜਗਜੀਤ ਸਿੰਘ ਜੀ ਦੀ ਚੜ੍ਹਦੀ ਕਲਾ ਲਈ; ਬੀਬੀ ਜਸਪਾਲ ਕੌਰ ਦੀ ਯਾਦ ਵਿਚ ਪਾਠਾਂ ਦੇ ਭੋਗ ਸਮੇਂ — ੯੦੦.੦੦
- ਸ. ਮਹਿੰਦਰ ਸਿੰਘ ਅਮਨ ਨਗਰ ਜਲੰਧਰ — ੧੦੧.੦੦ ਵਰਨੀ-ਆਸਾ ਦੀ ਵਾਰ ਸੰਤ ਹਰਬੰਸ ਸਿੰਘ ਘੁੱਲਾ
- ਸ. ਹਰਬੰਸ ਸਿੰਘ ਕਲਸੀ ਏ.-੧੫ ਭਗਤ ਸਿੰਘ ਨਗਰ ਮਾਡਲ ਹਾਊਸ ਜਲੰਧਰ — ੨੦੦.੦੦
- ਸੇਵਾ ਸਿੰਘ ਠੇਕੇਦਾਰ ਸਪੁਤਰ ਸ. ਸੁਲੱਖਣ ਸਿੰਘ ਠੇਕੇਦਾਰ ਦਿੱਲੀ ਦਾ ਅਨੰਜ ਕਾਰਜ ੨੦ ਸਤੰਬਰ ੨੦੦੯ ਨੂੰ ਬੀਬੀ ਮਨਦੀਪ ਕੌਰ ਸਪੁਤਰੀ ਸ. ਭਗਵੰਤ ਸਿੰਘ ਪੱਛਮ ਦਿੱਲੀ ਵਿਖੇ ਹੋਇਆ ਇਕ ਵਿਚ ਸੰਤ ਤਾਰਾ ਸਿੰਘ ਅਨਜਾਣ ਰਾਹੀਂ। — ੫੦੦.੦੦
- ਉਸਤਾਦ ਹਰਭਜਨ ਸਿੰਘ ਇੰਗਲੈਂਡ ਤੋਂ — ੧੫੮੮.੦੦
- ਸ. ਗੁਰਬਖਸ਼ ਸਿੰਘ ਮਠਾੜੂ ਇੰਗਲੈਂਡ — ੧੧੦੦.੦੦
- ਸ. ਆਸਾ ਸਿੰਘ ਸਪੁੱਤਰ ਸ. ਅਮਰੀਕ ਸਿੰਘ ਪੋਤਰਾ ਸ. ਅਵਤਾਰ ਸਿੰਘ, ਸ੍ਰੀ ਜਗਜੀਤ ਆਟੋਮੋਬਾਈਲਜ਼ N.H-8 ਗਣੇਸ਼ ਸਿਸੋਧਰਾ ਨਿਉਸਾਰੀ ਗੁਜਰਾਤ — ੨੦੦.੦੦
- ਸੰਤ ਕੁੰਦਨ ਸਿੰਘ ਜੰਮੂ — ੧੦੦੦.੦੦
- ਸ. ਬਲਦੇਵ ਸਿੰਘ-ਮਾਨਸਰੋਵਰ ਗਾਰਡਨ ਦਿੱਲੀ — ੨੦੦.੦੦
- ਸੰਤ ਮਹਿੰਦਰ ਸਿੰਘ ਬਾਲੀ ਨਗਰ-ਦਿੱਲੀ — ੧੦੦੦.੦੦
- ਸ. ਬਹਾਦਰ ਸਿੰਘ ਸ. ਰਣਜੀਤ ਸਿੰਘ ਇੰਗਲੈਂਡ ਯੂ. ਕੇ ਅੱਸੂ ਦੇ ਮੇਲੇ ਦੀ ਖੁਸ਼ੀ ਵਿਚ — ੫੦੦੦.੦੦
- ਸ. ਜੋਗਾ ਸਿੰਘ; ਗੁਪਤਦਾਨ — ੧੦.੦੦
- ਸ. ਲਛਮਣ ਸਿੰਘ ਸਿਰਹਾਲੀ ਵਾਲੇ ਵਰਿਆਮ ਦੇ ਪੁਰਾਣੇ ਪਾਠਕ — ੨੦੦.੦੦

# ਪ੍ਰਤੀਕਿਰਿਆ

## ਅਰਧ-ਸ਼ਤਾਬਦੀ (ਸਤੰਬਰ ੨੦੦੯ ਅੰਕ)

ਮਾਸਿਕ ਵਰਿਆਮ ਦਾ ਅਰਧ-ਸ਼ਤਾਬਦੀ ਅੰਕ ਮੁੱਖ ਪੰਨੇ ਤੋਂ ਹੀ ਮਾਸਿਕ ਵਰਿਆਮ ਦੀ ਉਮਰ ਤੋਂ ਪਹਿਲੋਂ ਹੋਏ ਸਮਾਗਮਾਂ ਨੂੰ ਪੁਰਾਣੀਆਂ ਸਫ਼ਾਂ ਵਿਚੋਂ ਕੱਢਦਾ ਹੋਇਆ ਜਿਉਂ ਜਿਉਂ ਇਕ ਇਕ ਪੇਚ ਖੁਲ੍ਹਦਾ ਹੈ ਤਾਂ ਨਵਾਂ ਸਿਰਜਿਆ ਇਤਿਹਾਸ ਪਾਠਕਾਂ ਦੇ ਰੂਬਰੂ ਹੁੰਦਾ ਹੈ। ਇਹ ਅੰਕ ਸਾਂਝਾ, ਆਦਰ-ਸਤਿਕਾਰ ਅਤੇ ਨਵੀਂ ਪਨੀਰੀ ਤੇ ਵੰਨਗੀਆਂ ਦੇ ਸ਼ੁਰੂ ਹੋਣ ਦੀ ਝਲਕ ਵੀ ਦਿਖਾਉਂਦਾ ਹੈ।

ਇਸ ਅੰਕ ਵਿਚ ਕਈ ਨਾਮਵਰ ਲੇਖਕਾਂ ਦੀਆਂ ਲਿਖਤਾਂ ਜੜੀਆਂ ਨੇ ਜੋ ਇਸ ਅਰਧ ਸ਼ਤਾਬਦੀ ਅੰਕ ਰਾਹੀਂ ਸਤਿਗੁਰੂ ਜੀ ਪ੍ਰਤੀ ਸ਼ਰਧਾ ਅਤੇ ਆਦਰ ਦਰਸਾਉਂਦੀਆਂ ਹਨ ਨਾਲ ਹੀ ਸਤਿਗੁਰੂ ਜੀ ਵਲੋਂ ਰਹਿਨੁਮਾਈ ਕਰਨ ਤੇ ਧੰਨਵਾਦ ਕਰਦੀਆਂ ਨਜ਼ਰ ਆਉਂਦੀਆਂ ਹਨ ਕਿਉਂਕਿ ਲੇਖਕਾਂ ਦਾ ਮੰਤਵ ਲੋਕ ਭਲਾਈ, ਆਉਣ ਵਾਲੇ ਸਮੇਂ ਵੀ ਪਰਖ ਤੇ ਕੁਰੀਤੀਆਂ ਤੋਂ ਕਲਮ ਦੀ ਆਵਾਜ਼ ਨਾਲ ਬਚਾਉਣਾ ਹੁੰਦਾ ਹੈ। ਸਤਿਗੁਰੂ ਜੀ ਨੇ ਆਪਣੇ ਪੈਰੋਕਾਰ ਹੀ ਐਸੇ ਸਿਰਜੇ ਹਨ ਜੋ ਕੁਰੀਤੀਆਂ ਪ੍ਰਤੀ ਚੇਤੰਨ, ਸੇਵਾ ਕਰਨ ਵਿਚ ਮੋਹਰੀ ਅਤੇ ਹੁਕਮ ਮੰਨਣ ਵਿਚ ਅਗੇ ਹਨ।

ਵਰਿਆਮ ਨੂੰ ਇਹ ਮੁਹਾਰਤ ਤਾਂ ਹਾਸਿਲ ਹੀ ਹੈ ਕਿ ਵਿਸ਼ੇਸ਼ ਅੰਕ ਨੂੰ 'ਵਿਸ਼ੇਸ਼' ਬਨਾਉਣ ਲਈ ਕਿਸ ਪੱਥਰ ਨੂੰ ਰਗੜ ਕੇ, ਤਰਾਸ਼ ਕੇ ਸ਼ਿੰਗਾਰ ਦਾ ਹਿੱਸਾ ਬਨਾਉਣਾ ਹੈ ਤੇ ਇਸ ਤਰਜ਼ ਤੇ ਇਸ ਅੰਕ ਵਿਚ ਜਿਸ ਤਰ੍ਹਾਂ ਕੁਝ ਲਿਖਾਰੀਆਂ ਨੇ ਆਪਣੀਆਂ ਯਾਦਾਂ ਨੂੰ ਸ਼ਬਦ ਰੂਪ ਦੇ ਕੇ ਅੰਕ ਵਿਚ ਪੰਜਵੇਂ ਦਾ ਕੰਮ ਕੀਤਾ ਹੈ ਉਸ ਤੋਂ ਇਹ ਜਾਪਦਾ ਹੈ ਜਿਵੇਂ ਕਿਸੇ ਖਿਡਾਰੀ ਨੇ ਆਪਣੇ ਉਸਤਾਦ ਕੋਲੋਂ ਜਵਾਬ ਹੈਟ-ਟਰਿਕ ਨਾਲ ਦੇਣ ਦੀ ਵਿਉਂਤ ਸਿਖੀ ਹੋਈ ਹੈ।

ਇਸ ਅੰਕ ਨੂੰ ਇਤਹਾਸਕ ਬਨਾਉਣ ਵਿਚ ਉਹ ਫੋਟੋਆਂ ਵੀ ਪੂਰੀਆਂ ਜ਼ਿੰਮੇਵਾਰ ਹਨ ਜਿਨ੍ਹਾਂ ਨੇ ਸੰਪਾਦਕ ਜੀ ਨੂੰ ਇਹਨਾਂ ਚਿਰ ਛੁਪੇ ਰਹਿਣ ਦਾ ਉਲਾਂਭਾ ਨਹੀਂ ਦਿੱਤਾ। ਸੋ ਅੰਤ 'ਚ ਇਹੀ ਦੁਹਰਾ ਸਕਦੇ ਹਾਂ। ਇਹ ਅੰਕ ਪੜ੍ਹਣਯੋਗ ਵੀ ਹੈ ਤੇ ਸੰਭਾਲਣਯੋਗ ਵੀ ਹੈ।

*—ਰਾਣਾ ਸੱਗੂ*

*ਲੁਧਿਆਣਾ*

ਵਰਿਆਮ ਅਕਤੂਬਰ ੨੦੦੯ ਅੰਕ ਪ੍ਰਭਾਵਸ਼ਾਲੀ ਹੈ ਜਿਸ ਵਿਚ ਦਸਤਾਰਬੰਦੀ ਅਰਧ ਸ਼ਤਾਬਦੀ ਸਮਾਰੋਹ ਭੇਟੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੰਗਤ ਸੰਗ ਹਨ। ਸ. ਜਗਦੀਸ਼ ਸਿੰਘ ਵਰਿਆਮ ਜੀ ਦੀ ਫੋਟੋ ਚੋਣ ਕਲਾ ਕਮਾਲ ਹੈ। 'ਕਲੇਜੇ ਦਾ ਰੁੱਗ' ਵਿਚ ਵਰਿਆਮ ਸਿੰਘ ਸੰਧੂ ਕਹਾਣੀਕਾਰ ਠੀਕ ਲਿਖਦਾ ਹੈ ਕਿ ਲੇਖਕ ਬਣਨ ਲਈ ਪਰਾਏ ਦੇ ਦੁੱਖ ਵਿਚ ਆਪਣੇ ਕਲੇਜੇ ਦਾ ਰੁੱਗ ਭਰਿਆ ਜਾਣਾ ਲਾਜ਼ਮੀ ਹੈ। ਡਾ. ਕੋਮਲ ਸ਼ੇਅਰ ਵਿਚ ਠੀਕ ਲਿਖਦਾ ਹੈ 'ਜਿਨ੍ਹਾਂ ਖਾਤਰ ਜੋ ਵੀ ਕੀਤਾ ਭੁਲ ਗਏ ਨੇ ਲੋਕ, ਹੁਣ ਨਾ ਕੋਮਲ ਚੰਗਾ ਲੱਗੇ ਕ੍ਰਿਤਘਣਾ ਦਾ ਸ਼ਹਿਰ।' ਤੂਰ ਦੀ ਸਤਰ ਵਿਚ ਦਮ ਹੈ ਕਿ ਧਰਤੀ ਉਤੇ ਸ਼ਕਤੀ ਦਾ ਸਰੋਤ ਲੱਗੇ ਰੁੱਖਾਂ ਕਰਕੇ।' ਸ. ਤੀਰਥ ਸਿੰਘ ਢਿੱਲੋਂ ਦੇ ਸਨਮਾਨ ਦਾ ਫੋਟੋ ਵਿਚ ਹੰਸਪਾਲ, ਵਰਿਆਮ ਤੇ ਜਗਮੋਹਨ ਦੀ ਯਾਦ ਸਦੀਵੀ ਹੈ।

—ਕੁਲਦੀਪ ਸਿੰਘ ਪੱਟੀ

*੬੪੪ ਮੋਰੀ ਮਹੱਲਾ*

*ਬਹਾਦਰਪੁਰ (ਹੁਸ਼ਿਆਰਪੁਰ)*

ਸਤਿਗੁਰੂ ਜਗਜੀਤ ਸਿੰਘ ਵਿਸ਼ੇਸ਼ ਅੰਕ ਵਰਿਆਮ ਸਤੰਬਰ ੨੦੦੯ ਵਿਚ ਵਰਿਆਮ ਦੀ ਬੱਲੇ ਬੱਲੇ।

ਮੈਨੂੰ ਹੁਣ ਪਤਾ ਲੱਗਾ ਏ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦੋ ਵਿਆਹ ਹੋਏ ਹਨ ਭਾਵੇਂ ਮੈਂ ਸਤਿਗੁਰੂ ਜੀ ਦੇ ਕਾਫੀ ਨੇੜੇ ਰਹਿ ਚੁਕਿਆ ਹਾਂ। ਜਦੋਂ ਕੁੱਤੇ ਨੂੰ ਆਖਿਆ ਕਿ ਇਹ ਹੁਣ ਮੈਨੂੰ ਆਪਣਾ ਨਹੀਂ ਸਮਝਦਾ ਤਾਂ ਡਾਕਟਰ ਰੰਧਾਵਾ ਨੇ ਬਹੁਤ ਹੀ ਸੁਚੱਜੇ ਢੰਗ ਨਾਲ ਸਚਾਈ ਨੂੰ ਪੇਸ਼ ਕੀਤਾ ਹੈ, ਵਧੀਆ ਸੀ। ਜਦੋਂ ਸਾਧੂ ਸਿੰਘ ਕਿਸਾਨ ਨੇ ਪੀਂਘ ਤੋਂ ਛਾਲ ਮਾਰੀ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਰ ਦਿੱਤਾ ਸੀ ਕਿ ਗੁਰੂ ਜਿਹਨਾਂ ਦੇ ਟਪਣੇ ਚੇਲੇ ਜਾਣ ਛੜਪ, ਬਹੁਤ ਮਜ਼ੇਦਾਰ ਸੀ। ਸੁਵਰਨ ਸਿੰਘ ਵਿਰਕ ਦੀ ਆਪਣੀ ਤੇ ਆਪਣੇ ਪਿਤਾ ਦੀ ਹੱਡ ਬੀਤੀ ਸਾਖੀ ਤਾਂ ਇਤਿਹਾਸ ਹੀ ਬਣ ਗਿਆ ਹੈ। ਸੂਬਾ ਬਲਵਿੰਦਰ ਸਿੰਘ ਝੱਲ ਦੇ ਲੇਖ ਵਿਚੋਂ ਆਗੂਆਂ ਨੂੰ ਬਹੁਤ ਸਾਰੀ ਸਿਖਿਆ ਮਿਲ ਸਕਦੀ ਹੈ ਜੇ ਲੈਣ ਤਾਂ। ਸਤਿਗੁਰੂ ਤਾਂ ਸਿੱਖਾਂ ਅਤੇ ਆਗੂਆਂ ਦੀ ਪੱਤ ਦਾ ਰਾਖਾ ਤਾਂ ਜ਼ਰੂਰ ਹੈ ਪਰ ਆਗੂਆਂ ਨੂੰ ਵੀ ਸਿਖ ਬਣ ਕੇ ਰਹਿਣਾ ਚਾਹੀਦਾ ਏ...।

*—ਬਬੇਕ ਸਿੰਘ ਬਾਜਵਾ*

*ਝੁੱਢੀ ਮਾੜੀ, ਢਾਣੀ ਨਾਲੀ ਦਾ ਪੁਲ*

*ਜ਼ਿਲ੍ਹਾ ਸਰਸਾ ਹਰਿਆਣਾ*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਨਵੇਂ ਨਵੇਂ ਵੰਨ-ਸੁਵੰਨੇ ਡਿਜ਼ਾਇਨਾਂ ਵਿਚ ਤਿਆਰ ਕੀਤੇ ਹੋਏ

ਚਮਕਦਾਰ ਅਤੇ ਪੱਕੇ ਰੰਗਾਂ ਵਾਲੇ

## ਫ਼ਰਸ਼ੀ ਦਰੀਆਂ ਅਤੇ ਗ਼ਲੀਚੇ

ਨਿਰਮਾਤਾ

# ਨਾਮਧਾਰੀ ਸੇਲਜ਼

੧੦੨੪੦/੫੪ ਲਾਇਬ੍ਰੇਰੀ ਰੋਡ, ਆਜ਼ਾਦ ਮਾਰਕੀਟ, ਦਿੱਲੀ—੧੧੦੦੦੬

**Furshi Durries & Carpets**

*in Bright & Fast Colours*

**Manufacturers :**

# Namdhari Sales

10240/54, Library Road, Azad Market, Delhi-110006

Mobile Phone : *S. Charanjit Singh Ph.: 23614784*
*S. Satvinder Singh Mob.9811655210*

Registered No. PB 0016 (2009-2011) **WARIAM** Ladowali Road, Jalandhar- 144001
Regd. RNI No. 26453/75
**November 2009**



## ਪ੍ਰਕਾਸ਼ ਅਸਥਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
## ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

**ਤਸਵੀਰਾਂ :**
'ਦਰਸ਼ਨ ਸ੍ਰੀ ਭੈਣੀ ਸਾਹਿਬ ਦੇ'
ਪ੍ਰਕਾਸ਼ਕ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ
ਦੇ ਧੰਨਵਾਦ ਸਹਿਤ

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289